# ਕਥਿਤ ਦਸਮ ਗ੍ਰੰਥ ਦਾ ਨਿਕਾਸ ਅਤੇ ਵਿਕਾਸ

## ਇਤਿਹਾਸਕ ਤੱਥ ਅਤੇ ਪ੍ਰਮਾਣ

**ਡਾ. ਗੁਰੂਮੇਲ ਸਿੰਘ ਸਿੱਧੂ**

ਕਥਤ 'ਦਸਮ ਗ੍ਰੰਥ' ਦੀ ਪ੍ਰਮਾਣਕਤਾ ਬਾਰੇ ਵਾਦ ਵਿਵਾਦ ਚਿਰਾਂ ਤੋਂ ਚਲਦਾ ਆ ਰਿਹਾ ਹੈ ਪਰ ਪਿਛਲੇ ਕੁਝ ਸਾਲਾਂ ਤੋਂ ਇਹ ਹੋਰ ਵੀ ਮਘ ਉਠਿਆ ਹੈ। ਕੁਝ ਲੋਕ ਇਸ ਗ੍ਰੰਥ ਦੀ ਸਾਰੀ ਬਾਣੀ ਨੂੰ ਸ੍ਰੀ ਗੁਰੂ ਗੋਬਿੰਦ ਸਿੰਘ ਹੋਰਾਂ ਦੇ ਦਸਤੇ ਮੁਬਾਰਕ ਨਾਲ ਲਿਖੀ ਹੋਈ ਪ੍ਰਵਾਨ ਕਰਦੇ ਹਨ। ਪਰ ਬਹੁਤੇ ਵਿਦਵਾਨ, ਕੁਝ ਬਾਣੀ ਤੋਂ ਸਿਵਾਏ, ਇਸ ਵਿਚਲੀ ਸਾਰੀ ਬਾਣੀ ਨੂੰ ਦਸਵੇਂ ਪਾਤਸ਼ਾਹ ਦੀ ਲਿਖਤ ਪਰਵਾਨ ਨਹੀਂ ਕਰਦੇ। ਇਹ ਭਿੰਨ ਭਿੰਨ ਵਿਚਾਰ ਅੱਜ ਦੇ ਨਹੀਂ, ਸਦੀਆਂ ਤੋਂ ਚਲਦੇ ਆ ਰਹੇ ਹਨ। ਪਹਿਲਾਂ ਤਾਂ ਕਿਸੇ ਧਰਮ ਗ੍ਰੰਥ ਦੀ ਪ੍ਰਮਾਣਕਤਾ ਬਾਰੇ ਕੋਈ ਵਿਵਾਦ ਪੈਦਾ ਹੋਣਾ ਹੀ ਮੰਦੇ ਭਾਗਾਂ ਵਾਲੀ ਗੱਲ ਹੈ ਅਤੇ ਜੇ ਇਹ ਵਾਦ ਵਿਵਾਦ ਦਸਮ ਪਾਤਸ਼ਾਹ ਵਲੋਂ ਰਚੇ ਹੋਏ ਗ੍ਰੰਥ ਬਾਰੇ ਹੋਵੇ ਤਾਂ ਇਹ ਅਤਿਅੰਤ ਦੁਰਭਾਗੀ ਗੱਲ ਹੈ। ਗੁਰੂ ਗੋਬਿੰਦ ਸਿੰਘ ਸਿੱਖ ਧਰਮ ਦੇ ਬਾਨੀ ਗੁਰੂ ਨਾਨਕ ਦੇਵ ਜੀ ਦੀ ਦਸਵੀਂ ਜੋਤ ਸਰੂਪ ਸਨ ਜਿਨ੍ਹਾਂ ਨੇ ਸਿੱਖ ਧਰਮ ਦੀ ਨਾਨਕੀਅਨ ਫ਼ਿਲਾਸਫ਼ੀ ਦੇ ਅਧਾਰ ਤੇ ਖ਼ਾਲਸਾ ਪੰਥ ਦੀ ਸਾਜਨਾ ਕੀਤੀ ਅਤੇ ਗੁਰੂ ਹਰਿਗੋਬਿੰਦ ਸਾਹਿਬ ਦੇ ਮੀਰੀ-ਪੀਰੀ ਦੇ ਸੰਕਲਪ ਨੂੰ ਅਮਲੀ ਜਾਮਾ ਪਹਿਨਾਇਆ। ਅਜੇਹੇ ਲਾਸਾਨੀ ਗੁਰੂ ਦੀ ਕਿਰਤ ਬਾਰੇ ਕਿਸੇ ਪ੍ਰਕਾਰ ਦੇ ਵਾਦ ਵਿਵਾਦ ਦੀ ਭਿਣਖ ਵੀ ਪੈਣੀ, ਸਿੱਖ ਧਰਮ ਦੀ ਬੁਨਿਆਦ ਅਤੇ ਮਾਣ ਮਰਯਾਦਾ ਨੂੰ ਚਣੌਤੀ ਦੇਣ ਦੇ ਤੁੱਲ ਹੈ। ਪਰ ਸਵਾਲ ਪੈਦਾ ਹੁੰਦਾ ਹੈ ਕਿ ਜੇ ਇਹ ਵਾਦ ਵਿਵਾਦ ਸ਼ੁਰੂ ਹੋਇਆ ਹੈ ਤਾਂ ਇਸ ਦੇ ਪਿੱਛੇ ਕੋਈ-ਨ-ਕੋਈ ਅਜੇਹਾ ਕਾਰਣ, ਮਸਲਾ, ਘਟਨਾ ਜਾਂ ਹਿੱਤ ਜਰੂਰ ਹੋਵੇਗਾ ਜਿਸ ਨੇ ਇਸ ਮੰਦਭਾਗੀ ਸੋਚ ਨੂੰ ਜਨਮ ਦਿੱਤਾ। ਧਰਮਾਂ ਦੀ ਮਾਣ ਮਰਯਾਦਾ ਨੂੰ ਚਣੌਤੀ ਦੇਣ ਜਾਂ ਆਂਚ ਪਹਿਚਾਉਣ ਦੇ ਜ਼ਿੰਮੇਦਾਰ ਅਕਸਰ ਧਰਮਾਂ ਦੇ ਉਹ ਕਾਰਕੁਨ ਹੁੰਦੇ ਹਨ ਜਿਨ੍ਹਾਂ ਨੇ ਕੋਈ ਰਾਜਨੀਤਕ, ਸਮਾਜਿਕ ਅਤੇ ਖਾਸ ਕਰਕੇ ਧਾਰਮਿਕ ਲਾਹਾ ਲੈਣਾ ਹੁੰਦਾ ਹੈ। ਦਸਮ ਗ੍ਰੰਥ ਦੀ ਪਰਮਾਣਿਕਤਾ ਨੂੰ ਮੁੱਦਾ ਬਣਾਕੇ ਸਮੇਂ ਸਮੇਂ ਸਿੱਖ ਧਰਮ ਦੀਆਂ ਜੜ੍ਹਾਂ ਵਿਚ ਤੇਲ ਦੇਣ ਪਿੱਛੇ ਵੀ ਕੁਝ ਅਜੇਹੇ ਹੀ ਕਾਰਨ ਹਨ। ਸਿੱਖ ਧਰਮ ਦੇ ਇਤਿਹਾਸਕ, ਸਮਾਜਿਕ ਅਤੇ ਧਾਰਮਿਕ ਪ੍ਰਸੰਗ ਵਿਚ ਇਨ੍ਹਾਂ ਕਾਰਨਾਂ ਦੀ ਪੜਤਾਲ ਕਰਨਾ ਇਸ ਮੋਨੋਗ੍ਰਾਫ ਦਾ ਉਦੇਸ਼ ਹੈ। ਸੱਭ ਤੋਂ ਪਹਿਲਾਂ ਕਥਤ ਦਸਮ ਗ੍ਰੰਥ ਦੀ ਇਤਿਹਾਸਕਤਾ (Historiocity) ਦਾ ਜਾਇਜ਼ਾ ਲੈਣਾ ਅਤਿ ਜਰੂਰੀ ਹੈ ਜਿਸ ਦੀ ਵਿਸ਼ੇ-ਵੰਡ ਇਸ ਪ੍ਰਕਾਰ ਕੀਤੀ ਗਈ ਹੈ।

(ੳ). ਗੁਰੂ ਗੋਬਿੰਦ ਸਿੰਘ ਅਤੇ ਦਸਮ ਗ੍ਰੰਥ।
(ਅ). ਇਤਿਹਾਸਕ ਪ੍ਰਮਾਣ ਅਤੇ ਦਸਮ ਗ੍ਰੰਥ।
(ੲ). ਦਸਮ ਗ੍ਰੰਥ ਦੀ ਮਿੱਥ ਦਾ ਆਰੰਭ: ਇਕ ਫ਼ਿਰੰਗੀ ਸਾਜਿਸ਼।
(ਸ). ਦਸਮ ਗ੍ਰੰਥ ਅਤੇ ਹੋਰ ਬੀੜਾਂ।
(ਹ). ਸੋਧਕ ਕਮੇਟੀ ਦਾ ਦਸਮ ਗ੍ਰੰਥ।
(ਕ). ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਅਤੇ ਦਸਮ ਗ੍ਰੰਥ।
(ਖ). ਅਯੋਕੀ ਸਥਿਤੀ ।

### (ੳ). ਗੁਰੂ ਗੋਬਿੰਦ ਸਿੰਘ ਅਤੇ ਕਥਿਤ ਦਸਮ ਗ੍ਰੰਥ

ਇਸ ਭਾਗ ਨੂੰ ਕੁਝ ਅਹਿਮ ਸਵਾਲਾਂ ਨਾਲ ਸ਼ੁਰੂ ਕਰਦੇ ਹਾਂ।

1. ਜੇਕਰ ਗੁਰੂ ਗੋਬਿੰਦ ਸਿੰਘ ਜੀ ਨੇ 'ਦਸਮ ਗ੍ਰੰਥ' ਦੀ ਰਚਨਾ ਕੀਤੀ ਹੁੰਦੀ ਤਾਂ ਕੀ ਇਸ ਦਾ ਨਾਂ ਗੁਰੂ ਕਾਲ ਤੋਂ ਹੀ ਸਿੱਖ ਇਤਿਹਾਸ ਵਿਚ ਅੰਕਤ ਨਾ ਹੁੰਦਾ ਅਤੇ ਇਸ ਦਾ ਪ੍ਰਕਾਸ਼ ਧਾਰਮਿਕ ਸਥਾਨਾਂ ਤੇ ਨਾ ਕੀਤਾ ਜਾਂਦਾ? ਖਾਸ ਕਰਕੇ ਕੀ ਇਸ ਬਾਰੇ ਸਿੱਖਾਂ ਨੂੰ ਕੋਈ ਸੂਹ ਨਾ ਹੁੰਦੀ ਅਤੇ ਇਸ ਦਾ ਨਾਂ ਉਨ੍ਹਾਂ ਦੇ ਮਨਾਂ ਵਿਚ ਵਸਿਆ ਹੋਇਆ ਨਾ ਹੁੰਦਾ?
2. ਕੀ ਇਸ 1428 ਸਫਿਆਂ ਦੇ ਵੱਡ ਅਕਾਰੇ ਗ੍ਰੰਥ ਦਾ ਜ਼ਿਕਰ, ਦਸਮ ਪਾਤਸ਼ਾਹ ਦੇ ਅਕਾਲ ਚਲਾਣਾ ਕਰਨ ਤੋਂ ਬਾਅਦ, 18ਵੀਂ ਸਦੀ ਵਿਚ ਲੁਕਿਆ ਛਿਪਿਆ ਰਹਿੰਦਾ?

3. ਸੱਭ ਤੋਂ ਮਹੱਤਵਪੂਰਨ ਗੱਲ ਇਹ ਹੈ ਕਿ, ਕੀ ਇਸ ਗ੍ਰੰਥ ਦਾ ਜ਼ਿਕਰ ਗੁਰੂ ਸਾਹਬ ਵਲੋਂ ਖ਼ੁਦ ਜਾਂ ਉਨ੍ਹਾਂ ਵਲੋਂ ਸਤਿਕਾਰੇ ਹੋਏ 52 ਦਰਬਾਰੀ ਆਨਿਨ ਸਿੱਖਾਂ ਨੇ ਆਣੀਆਂ ਲਿਖਤਾਂ ਵਿਚ ਨਾ ਕੀਤਾ ਹੁੰਦਾ?
4. ਅਜੇਹੇ ਅਦੁਤੀ ਅਤੇ ਵਿਸ਼ੇਸ਼ ਗ੍ਰੰਥ ਦੀ ਮਹੱਤਾ ਨੂੰ ਮੁੱਖ ਰੱਖਦਿਆਂ, ਕੀ ਇਸ ਦਾ ਜ਼ਿਕਰ ਨਿਕਟ ਵਰਤੀ ਕਵੀਆਂ, ਲੇਖਕਾਂ ਜਾਂ ਵੱਖ ਵੱਖ ਭਾਸ਼ਾਂਵਾਂ ਦੇ ਇਤਿਹਾਸਕਾਰਾਂ ਨੇ ਕਿਤੇ-ਨ-ਕਿਤੇ ਆਪਣੀਆਂ ਲਿਖਤਾਂ ਵਿਚ ਨਾ ਕੀਤਾ ਹੁੰਦਾ?
5. ਕੀ ਗੁਰੂ ਅਰਜਨ ਦੇਵ ਜੀ ਵਲੋਂ ਸੰਪਾਦ ਕੀਤੇ ਗਏ ਸ੍ਰੀ ਗੁਰੂ ਗ੍ਰੰਥ ਸਾਹਿਬ (ਜਿਸ ਨੂੰ ਕਰਤਾਰਪੁਰੀ ਬੀੜ ਜਾਂ ਆਦਿ ਗ੍ਰੰਥ ਵੀ ਕਿਹਾ ਜਾਂਦਾ ਹੈ) ਦੀ ਬੀੜ ਦੇ ਗੁਰੂ ਘਰ ਦੇ ਵਿਰੋਧੀਆਂ, ਮਹਰਾਜਾ ਰਣਜੀਤ ਸਿੰਘ ਅਤੇ ਬ੍ਰਿਟਿਸ਼ ਸਰਕਾਰ ਦੇ ਹੱਥਾਂ ਵਿਚ ਗੇੜੇ ਖਾਣ ਦੇ ਬਾਵਜੂਦ ਸਿਖਾਂ ਨੇ ਉਸ ਨੂੰ ਸੰਭਾਲ ਕੇ ਨਹੀਂ ਰੱਖਿਆ? ਇਸੇ ਤਰਾਂ ਜੇ ਦਸਵੇਂ ਗੁਰੂ ਸਾਹਿਬ ਨੇ ਕਿਸੇ ਗ੍ਰੰਥ ਦੀ ਰਚਨਾ ਕੀਤੀ ਹੁੰਦੀ ਤਾਂ ਲੜਾਈਆਂ, ਘਲੂਘਾਰਿਆਂ ਅਤੇ ਕੁਦਰਤੀ ਉਥਲ-ਪੁਥਲ ਦੇ ਬਾਵਜੂਦ ਵੀ, ਕੀ ਸਿੱਖਾਂ ਨੇ ਇਸ ਦੀ ਰਾਖੀ ਜਾਨਾਂ ਵਾਰ ਕੇ ਵੀ ਨਾ ਕੀਤੀ ਹੁੰਦੀ?
6. ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਸੰਪਾਦਨਾ ਤੋਂ ਬਾਅਦ ਅਨੇਕ ਸਿੱਖਾਂ ਨੇ ਇਸ ਨੂੰ ਜ਼ੁਬਾਨੀ ਯਾਦ ਕੀਤਾ ਹੋਇਆ ਸੀ। ਕੀ ਦਸਮ ਗੁਰੂ ਵਲੋਂ ਲਿਖੇ ਕਿਸੇ ਦਸਮ ਗ੍ਰੰਥ ਨੂੰ ਉਹ ਉਸੇ ਸ਼ਰਧਾ ਨਾਲ ਯਾਦ ਨਹੀਂ ਸਨ ਕਰ ਸਕਦੇ?

ਗੁਰੂ ਗੋਬਿੰਦ ਸਿੰਘ ਹੋਰਾਂ ਦੇ ਸਮਕਾਲੀ ਅਤੇ ਨਿਕਟਵਰਤੀ ਧਾਰਮਿਕ ਅਤੇ ਰਾਜਨੀਤਕ ਇਤਿਹਾਸ ਵਿਚ ਇਨ੍ਹਾਂ ਸਵਾਲਾਂ ਦੇ ਉੱਤਰ ਨਹੀਂ ਮਿਲਦੇ। ਗੁਰੂ ਸਾਹਿਬ ਸੰਨ 1708 ਈ. ਵਿਚ ਜੋਤੀ ਜੋਤ ਸਮਾਏ। ਇਸ ਕਾਲ ਤੋਂ ਬਾਅਦ ਲਿਖੀਆਂ ਗਈਆਂ ਧਾਰਮਿਕ ਪੁਸਤਕਾਂ, ਰਾਜਨੀਤਕ ਰੋਜ਼ਨਾਮਚਿਆਂ ਅਤੇ ਇਤਿਹਾਸਿਕ ਦਸਤਾਵੇਜ਼ਾਂ ਵਿਚ ਕਿਸੇ 'ਦਸਮ ਗ੍ਰੰਥ' ਦਾ ਜ਼ਿਕਰ ਨਹੀਂ ਆਇਆ। ਇਹ ਆਪਣੇ ਆਪ ਵਿਚ 'ਦਸਮ ਗ੍ਰੰਥ' ਦੀ ਅਣਹੋਂਦ ਬਾਰੇ ਇਕ ਸੱਭ ਤੋਂ ਮਹੱਤਵਪੂਰਨ ਅਤੇ ਨਿਰਣਾਇਕ ਸਬੂਤ ਹੈ। ਇਸ ਤੋਂ ਬਾਅਦ 'ਦਸਮ ਗ੍ਰੰਥ' ਦੀ ਹੋਂਦ ਬਾਰੇ ਸਫਾਈ ਪੇਸ਼ ਕਰਨ ਦੀ ਕੋਈ ਗੁਨਜਾਇਸ਼ ਹੀ ਨਹੀਂ ਰਹਿ ਜਾਂਦੀ। ਸਵਾਲ ਅਤੇ ਉੱਤਰ ਦੋਵੇਂ ਇਥੇ ਹੀ ਖ਼ਤਮ ਹੋ ਜਾਣੇ ਚਾਹੀਦੇ ਹਨ। ਪਰ ਫੇਰ ਵੀ ਕਈ ਸਿੱਖਾਂ, ਸੰਤਾਂ, ਟਕਸਾਲਾਂ ਅਤੇ ਖਾਸ ਕਰਕੇ ਕੱਟੜਵਾਦੀ ਹਿੰਦੂ ਸੰਸਥਾ ਆਰ. ਐਸ. ਐਸ. ਦੇ ਹੱਥੀਂ ਚੜ੍ਹੇ/ਵਿਕੇ ਹੋਏ ਅਖੌਤੀ ਸਿੱਖ, ਸਿਖ ਵਿਦਵਾਨ ਅਤੇ ਕੁਝ ਹਿੰਦੂ ਰਿਆਸਤਾਂ ਦੇ ਤਖਤਾਂ ਦੇ ਸਿੱਖ ਜਥੇਦਾਰ, ਕਥਤ 'ਦਸਮ ਗ੍ਰੰਥ' ਨੂੰ ਗੁਰੂ ਗੋਬਿੰਦ ਸਿੰਘ ਜੀ ਦੀ ਕਿਰਤ ਗਰਦਾਨਣ ਤੋਂ ਗੁਰੇਜ਼ ਨਹੀਂ ਕਰਦੇ। ਉਨ੍ਹਾਂ ਪਾਸ ਕੋਈ ਠੋਸ ਸਬੂਤ ਨਹੀਂ ਅਤੇ ਜਿਹੜੇ ਗੰਢ-ਤੁੱਪ ਕਰਕੇ ਦਲੀਲ ਰਹਿਤ ਮਾੜੇ ਮੋਟੇ ਸਬੂਤ ਪੇਸ਼ ਵੀ ਕੀਤੇ ਜਾਂਦੇ ਹਨ, ਉਹ ਜਾਂ ਤਾਂ ਭਾਵਕ ਧਰਮ ਮਰਯਾਦਾ ਵਿਚੋਂ ਜਨਮੇ ਹਨ ਅਤੇ ਜਾਂ ਕੱਟੜਵਾਦੀ ਹਿੰਦੂਆਂ ਦੇ ਟੇਟੇ ਚੜ੍ਹੇ ਸਿੱਖਾਂ ਅਤੇ ਖੁਦਪ੍ਰਸਤ ਰਾਜਨੀਤਕ ਚਾਲਾਂ ਤੇ ਅਧਾਰਤ ਹਨ। ਇਸ ਵਿਗਿਆਨਕ ਯੁੱਗ ਵਿਚ ਸਚਾਈ ਦਾ ਪੱਖ ਠੋਸ ਪਰਮਾਣ ਅਤੇ ਪੁਖਤਾ ਦਲੀਲ ਤੋਂ ਵਗੈਰ ਨਹੀਂ ਪੂਰਿਆ ਜਾ ਸਕਦਾ। ਅਸੀਂ ਏਥੇ ਕਥਤ 'ਦਸਮ ਗ੍ਰੰਥ' ਵਾਰੇ ਪਾਏ ਹੋਏ ਭੁਲੇਖਿਆਂ ਨੂੰ ਦੂਰ ਕਰਨ ਲਈ ਇਤਿਹਾਸਕ, ਰਾਜਨੀਤਕ ਅਤੇ ਧਾਰਮਿਕ ਦਲੀਲਾਂ, ਪ੍ਰਮਾਣਾਂ ਸਮੇਤ, ਪੇਸ਼ ਕਰਾਂਗੇ।

## (ਅ). ਇਤਿਹਾਸਕ ਪ੍ਰਮਾਣ ਅਤੇ ਦਸਮ ਗ੍ਰੰਥ

ਗੁਰੂ ਗੋਬਿੰਦ ਸਿੰਘ ਜੀ ਸਿੱਖ ਧਰਮ ਦੇ ਦਸਵੇਂ ਗੁਰੂ ਸਨ। ਉਨ੍ਹਾਂ ਦੇ ਕਾਲ ਵਿਚ ਚਾਰ ਲਾਸਾਨੀ ਘਟਨਾਵਾਂ ਵਾਪਰੀਆਂ ਜੋ ਪਿਛਲੇ ਗੁਰੂਆਂ ਨਾਲੋਂ ਵਖਰੀਆਂ ਅਤੇ ਲਾਸਾਨੀ ਹਨ।ਇਨ੍ਹਾਂ ਸਾਰੀਆਂ ਘਟਨਾਵਾਂ ਬਾਰੇ ਇਤਿਹਾਸ ਵਿਚ ਜਾਣਕਾਰੀ ਦਰਜ ਹੈ। ਪਰ 'ਦਸਮ ਗ੍ਰੰਥ' ਨੂੰ ਰਚਣ ਦੀ ਘਟਨਾ ਬਾਰੇ ਕਿਤੇ ਕੋਈ ਉਘ-ਸੁਘ ਨਹੀਂ ਮਿਲਦੀ। ਸਤਾਰਵੀਂ ਅਤੇ ਅਠਾਰਵੀਂ ਸਦੀਆਂ ਦੇ ਇਤਿਹਾਸ ਵਿਚ ਕੋਈ ਵੀ ਅਜੇਹਾ ਪ੍ਰਮਾਣ ਜਾਂ ਦਸਤਾਵੇਜ਼ ਨਹੀਂ ਮਿਲਦਾ ਜੋ 'ਦਸਮ ਗ੍ਰੰਥ' ਦੀ ਹੋਂਦ ਦੀ ਗਵਾਹੀ ਸਬੂਤਾਂ ਸਮੇਤ ਪੇਸ਼ ਕਰਦਾ ਹੋਵੇ। ਹੇਠਾਂ ਅਸੀਂ ਗੁਰੂ ਸਾਹਬ ਨਾਲ ਬਾਵਸਤਾ ਸਿੱਖ ਧਰਮ ਦੀਆਂ ਮੀਰੀ ਪ੍ਰੰਪਰਾਵਾਂ ਬਾਰੇ ਇਤਿਹਾਸਤ ਗਵਾਹੀਆਂ ਪੇਸ਼ ਕਰਾਂਗੇ ਅਤੇ ਨਾਲ ਹੀ ਉਨ੍ਹਾਂ ਵਲੋਂ ਰਚੇ ਗਏ 'ਦਸਮ ਗ੍ਰੰਥ' ਬਾਰੇ ਮਿਲਦੇ ਕਿਸੇ ਵੀ ਤੱਥ ਨੂੰ ਭਾਲਣ ਦੀ ਕੋਸ਼ਿਸ਼ ਕਰਾਂਗੇ।

## ਅਠਾਰਵੀਂ ਸਦੀ ਦਾ ਸਿੱਖ ਇਤਿਹਾਸ

**1. ਭਾਈ ਨੰਦ ਲਾਲ: ਰਹਿਤ ਨਾਮਾ, ਤਨਖ਼ਾਹ ਨਾਮਾ ਅਤੇ ਸਾਖੀ ਰਹਿਤ ਕੀ** (1595-1699 ਈ.)

ਭਾਈ ਨੰਦ ਲਾਲ ਜੋ ਨੰਦ ਲਾਲ ਗੋਆ ਦੇ ਨਾਂ ਨਾਲ ਵੀ ਜਾਣੇ ਜਾਂਦੇ ਹਨ, ਗੁਰੂ ਗੋਬਿੰਦ ਸਿੰਘ ਜੀ ਦੇ ਦਰਬਾਰੀ ਸਿੱਖ ਅਤੇ ਵਿਦਵਾਨ ਕਵੀ/ਸਾਹਿਤਕਾਰ ਸਨ। ਉਨ੍ਹਾਂ ਨੇ ਬਹੁਤੀ ਰਚਨਾ ਫ਼ਾਰਸੀ ਭਾਸ਼ਾ ਵਿਚ ਕੀਤੀ ਜਿਵੇਂ ਜੋਤ ਬਿਗਾਸ ਇਸੇ ਨਾਂ ਦੀ

ਫ਼ਾਰਸੀ ਕਵਿਤਾ ਦਾ ਪੰਜਾਬੀ ਅਨੁਵਾਦ ਹੈ। ਰਹਿਤ ਨਾਮਾ ਅਤੇ ਤਨਖ਼ਾਹ ਨਾਮਾ ਵਿਚ ਗੁਰੂ ਗੋਬਿੰਦ ਸਿੰਘ ਅਤੇ ਭਾਈ ਨੰਦ ਲਾਲ ਹੋਰਾਂ ਵਿਚਕਾਰ ਧਰਮ ਮਰਯਾਦਾ ਬਾਰੇ ਵਿਚਾਰ ਵਟਾਂਦਰਾ ਹੈ। ਰਹਿਤਨਾਮਾ, ਸਤਲੁਜ ਕੰਢੇ ਆਨੰਦਪੁਰ ਵਿਖੇ 1595 ਈ. ਵਿਚ ਲਿਖਿਆ ਗਿਆ। ਇਸ ਵਿਚ 'ਖ਼ਾਲਸਾ' ਦੀ ਸਾਜਨਾ ਜਾਂ 'ਸਿੰਘ' ਸ਼ਬਦ ਦੀ ਵਰਤੋਂ ਨਹੀਂ ਕੀਤੀ ਗਈ ਕਿਉਂਕਿ ਉਸ ਵੇਲੇ ਤੱਕ ਗੁਰੂ ਗੋਬਿੰਦ ਸਿੰਘ ਜੀ ਨੇ ਅਜੇ ਖ਼ਾਲਸੇ ਦੀ ਸਾਜਨਾ ਨਹੀਂ ਸੀ ਕੀਤੀ ਅਤੇ ਨਾ ਹੀ ਆਪਣੇ ਨਾਂ ਨਾਲ ਸਿੰਘ ਦੀ ਵਰਤੋਂ ਕੀਤੀ ਸੀ। ਸਿੱਧ ਹੈ ਕਿ ਇਹ 1699 ਈ. ਤੋਂ ਪਹਿਲਾਂ ਦੀ ਰਚਨਾ ਹੈ। ਤਨਖ਼ਾਹ ਨਾਮਾ ਖ਼ਾਲਸਾ ਸਾਜਣ ਤੋਂ ਬਾਅਦ ਦੀ ਰਚਨਾ ਹੈ ਕਿਉਂਕਿ ਇਸ ਵਿਚ ਸ਼ਬਦ 'ਖ਼ਾਲਸਾ' ਅਤੇ 'ਸਿੰਘ' ਆਮ ਵਰਤੇ ਗਏ ਹਨ ਅਤੇ ਅਖੀਰ ਵਿਚ 'ਖ਼ਾਲਸਾ' ਦੀ ਉਸਤਤਿ ਕੀਤੀ ਗਈ ਹੈ।। ਰਹਿਤ ਨਾਮਾ ਵਿਚ ਗੁਰੂ ਦਸਮੇਸ਼ ਜੀ ਦੇ ਤਿੰਨ ਰੂਪਾਂ ਦੀ ਵਿਆਖਿਆ ਹੈ। ਇਹ ਤਿੰਨ ਰੂਪ ਹਨ: ਨਿਰਗੁਣ, ਸਰਗੁਣ ਅਤੇ ਗੁਰਸ਼ਬਦ। ਗੁਰੂ ਜੀ ਫਰਾਉਂਦੇ ਹਨ ਕਿ ਇਹ ਤਿੰਨੋ ਰੂਪ ਸ੍ਰੀ ਗੁਰੁ ਗ੍ਰੰਥ ਸਾਹਿਬ ਵਿਚ ਅੰਕਿਤ ਹਨ। ਜਿਸ ਨੇ ਮੇਰੇ ਦਰਸ਼ਨ ਕਰਨੇ ਹੋਣ ਉਹ ਗੁਰੁ ਗ੍ਰੰਥ ਸਾਹਿਬ ਨੂੰ ਪੜ੍ਹ ਕੇ, ਸੁਣ ਕੇ ਦਰਸ਼ਨ ਕਰਕੇ ਕਰ ਸਕਦਾ ਹੈ।

**ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਮਹੱਤਤਾ**

ਰਹਿਤ ਨਾਮਾ ਵਿਚ ਗੁਰੂ ਗੋਬਿੰਦ ਸਿੰਘ ਜੀ ਨੰਦ ਲਾਲ ਜੀ ਦੇ ਸਵਾਲਾਂ ਦੇ ਉੱਤਰ ਵਿਚ ਗੁਰੂ ਗ੍ਰੰਥ ਸਾਹਿਬ ਬਾਰੇ ਇੰਞ ਫਰਮਾਉਂਦੇ ਹਨ।

**ਸ੍ਰੀ ਗੁਰੂੀ ਵਾਚ**

ਚੌਪਈ

ਗੁਰ ਸਿਖ ਰਹਿਤ ਸੁਣਹੁ ਮੇਰੇ ਮੀਤ
ਉਠਿ ਪ੍ਰਭਾਤਿ ਕਰੇ ਹਿਤ ਚੀਤ॥ 1॥
ਵਾਹਿਗੁਰੂ ਪੁਨ ਮੰਤਰਹ ਜਾਪ
ਕਰਿ ਇਸ਼ਨਾਨ ਪੜ੍ਹੇ **ਜਪੁ ਜਾਪ** ॥2॥
ਦਰਸਨ ਕਰੇ ਮੇਰਾ ਪੁਨ ਆਏ।
ਅਦਬ ਸਿਉਂ ਗੁਰ ਹਿਤ ਚਿਤ ਲਾਏ॥3॥
ਤੀਨ ਪਹਿਰ ਜਬ ਬੀਤੇ ਜਾਣ।
ਕਥਾ ਸਣੇ ਗੁਰ ਹਿਤ ਚਿਤ ਲਾਣ॥4॥
ਸੰਧਿਆ ਸਮੇ ਸੁਣੇ **ਰਹਿਰਾਸ**
ਕੀਰਤਨ ਕਥਾ ਸੁਣੇ ਹਰਿ ਜਾਸ॥5॥

**ਨੰਦ ਲਾਲ ਵਾਚ**

ਦੋਹਾ

ਤੁਮ ਜੁ ਕਹਾ ਗੁਰ ਦੇਵ ਜੀ, ਦਰਸ਼ਨ ਕਰਿ ਮੁਹ ਆਇ।
ਲਖੀਏ ਤੁਮਰਾ ਦਰਸ ਕਹਾਂ, ਕਹਹੁ ਮੋਹਿ ਸਮਝਾਇ॥9॥

**ਸ੍ਰੀ ਗੁਰੂ ਵਾਚ**

ਤੀਨ ਰੂਪ ਹੈਂ ਮੋਹ ਕੇ, ਸੁਨਹੁ ਨੰਦ! ਚਿਤ ਲਾਇ।
ਨਿਰਗੁਣ, ਸਰਗੁਣ, ਗੁਰਸ਼ਬਦ, ਕਹਹੁੰ ਤੋਹਿਂ ਸਮਝਾਇ॥10॥

ਚੌਪਈ

ਜੋ ਸਿੱਖ ਗੁਰ ਦਰਸਨ ਕੀ ਚਾਹਿ
ਦਰਸਨ ਕਰੇ **ਗ੍ਰੰਥ** ਜੀ ਆਹਿ ॥14॥
ਪਰਭਾਤ ਸਮੇਂ ਕਰਕੇ ਇਸਨਾਨ
ਤੀਨ ਪਰਦਰਛਣਾਂ ਕਰੇ ਸੁਜਾਨ॥15॥

ਦੋਹਰਾ
ਹਾਥ ਜੋੜ ਕਰ ਅਦਬ ਸੋਂ ਬੈਠੇ ਮੋਹਿ ਹਜ਼ੂਰ
ਸੀਸ ਟੇਕ **ਗੁਰ ਗ੍ਰੰਥ** ਜੀ ਬਚਨ ਸੁਣੇ ਸੋ ਹਜ਼ੂਰ॥16॥
ਚੌਪਈ
ਸ਼ਬਦ ਸੁਣੇ ਗੁਰ ਹਿਤ ਚਿਤ ਲਾਇ
ਗਿਆਨ ਸ਼ਬਦ ਗੁਰ ਸੁਣੇ ਸੁਣਾਇ॥17॥
ਜੋ ਮਮ ਸਾਥ ਚਾਹੇ ਕਰ ਬਾਤ
**ਗ੍ਰੰਥ ਜੀ** ਪੜ੍ਹੇ ਸੁਣੇ ਬਿਚਾਰੇ ਸਾਥ॥18॥
ਜੋ ਮੁਝ ਬਚਨ ਸੁਣਨ ਕੀ ਚਾਇ
ਗ੍ਰੰਥ ਜੀ ਪੜ੍ਹੇ ਸੁਣੇ ਚਿੱਤ ਲਾਇ॥19॥
**ਮੇਰਾ ਰੂਪ ਗ੍ਰੰਥ** ਜੀ ਜਾਣ
ਇਸ ਮੇ ਭੇਦ ਨਹੀਂ ਕੁਝ ਮਾਨ॥20॥
ਤੀਸਰਾ ਰੂਪ ਸਿੱਖ ਹੈਂ ਮੋਰ
ਗੁਰਬਾਣੀ ਰੱਤ ਜਿਹ ਨਿਸ ਭੋਰ॥21॥
ਵਿਸਾਹ ਪ੍ਰੀਤ ਗੁਰ ਸ਼ਬਦ ਜੋ ਧਰੇ
ਗੁਰ ਕਾ ਦਰਸ ਨਿੱਤ ਉਠ ਕਰੇ॥22॥
ਗਿਆਨ ਸ਼ਬਦ ਗੁਰੂ ਸੁਣੇ ਸੁਣਾਇ
**ਜਪੁ ਜੀ ਜਾਪੁ** ਪੜਹੇ ਚਿੱਤ ਲਾਇ॥23॥
ਗੁਰਦਵਾਰ ਕਾ ਦਰਸਨ ਕਰੈ
ਪਰ-ਦਾਰਾ ਕਾ ਤਿਆਗ ਜੋ ਕਰੈ॥24॥
ਗੁਰ ਸਿਖ ਸੇਵਾ ਕਰੇ ਚਿਤ ਲਾਇ
ਆਪਾ ਮਨ ਕਾ ਸਗਲ ਮਿਟਾਇ॥25॥
ਇਨ ਕਰਮਨ ਮੇਂ ਜੋ ਪਰਧਾਨ
ਸੋ ਸਿਖ ਰੂਪ ਮੇਰਾ ਪਹਿਚਾਨ॥26॥

ਉਪਰੋਕਤ ਵਾਰਤਾਲਾਪ ਵਿੱਚ ਦਸਮ ਗਰੰਥ ਤਾਂ ਇਕ ਪਾਸੇ ਰਿਹਾ ਕਿਸੇ ਹੋਰ ਰਚਨਾ ਦਾ ਜ਼ਿਕਰ ਵੀ ਨਹੀਂ ਆਇਆ ਜੋ ਗੁਰੂ ਗੋਬਿੰਦ ਸਿੰਘ ਜੀ ਦੀ ਕਿਰਤ ਹੋਵੇ। ਸਿਰਫ "ਆਦਿ ਗੁਰੂ ਗ੍ਰੰਥ ਸਾਹਬ" ਦੀ ਹੀ ਮਹਿਮਾ ਗਾਈ ਹੋਈ ਹੈ।

**ਤਨਖ਼ਾਹ ਨਾਮਾ**
ਇਸ ਵਿਚ ਰਹਿਤ ਮਰਯਾਦਾ ਦੇ ਮਾਪਦੰਡ ਹਨ ਅਤੇ 'ਖ਼ਾਲਸਾ' ਦੇ ਆਚਾਰ ਨਾਲ ਸੰਬੰਧਤ ਵੱਡਮੁੱਲੇ ਬਚਨ ਹਨ ਜਿਵੇਂ, ਤੁਰਕ ਨਾਲ ਸੰਬੰਧ ਰੱਖਣਾ, ਦਸਵੰਧ ਨ ਕੱਢਣਾ, ਕੰਘਾ ਕਰਕੇ ਪੱਗ ਨ ਬੰਨ੍ਹਣਾ, ਬਿਨ ਜਪੁ ਜੀ ਪੜ੍ਹੇ ਪ੍ਰਸਾਦ ਛਕਣਾ, ਰਹਿਰਸ ਦਾ ਪਾਠ ਕਰਨ ਤੋਂ ਵਗੈਰ ਸੌਣਾ, ਚੁਗਲੀ ਨਿੰਦਿਆ ਕਰਨਾ, ਜੂਆ ਖੇਡਨਾ, ਨਸਵਾਰ ਦੀ ਵਰਤੋਂ ਕਰਨਾ, ਔਰਤ ਦੇ ਚਲਿੱਤਰਾਂ ਵਿਚ ਫਸਣਾ, ਗੋਲਕ ਦਾ ਪੈਸਾ ਖਾਣਾ, ਵੇਸਵਾ ਦੁਆਰੇ ਜਾਣਾ, ਪਰ ਇਸਤ੍ਰੀ ਸੰਗ ਸੰਭੋਗ ਕਰਨਾ, ਮਾਂ ਭੈਣ ਨੂੰ ਬੁਰੀ ਨਜ਼ਰ ਨਾਲ ਦੇਖਣਾ, ਰਾਤ ਨੂੰ ਨੰਗਾ ਸੌਣਾ, ਅਲਫ਼ ਨੰਗੇ ਹੋਕੇ ਭੋਗ ਕਰਨਾ, ਨੰਗੇ ਸਿਰ ਪ੍ਰਸ਼ਾਦ ਵੰਡਣਾ ਜਾਂ ਲੈਣਾ ਆਦਿ। ਇਸ ਵਿਚ ਸਿਖਾਂ ਨੂੰ ਗੁਰਬਾਣੀ ਪੜ੍ਹਨ ਦੀ ਹਿਦਾਇਤ ਕੀਤੀ ਹੈ।

'ਖ਼ਾਲਸਾ' ਦੇ ਚਰਿਤਰ ਬਾਰੇ ਸਾਹਿਬੇ ਕਮਾਲ ਗੁਰੂ ਗੋਬਿੰਦ ਸਿੰਘ ਜੀ ਫਰਮੋਂਦੇ ਹਨ:
ਖਾਲਸਾ ਸੋਇ ਜੋ ਨਿੰਦਾ ਤਿਆਗੇ
ਖਾਲਸਾ ਸੋਇ ਜੋ ਲੜੇ ਹੋਇ ਆਗੇ॥44॥
ਖਾਲਸਾ ਸੋਇ ਜੋ ਪੰਚ ਕੋ ਮਾਰੈ
ਖਾਲਸਾ ਸੋਇ ਕਰਮ ਕੋ ਸਾੜੈ॥45॥

ਖਾਲਸਾ ਸੋਇ ਮਾਨ ਜੋ ਤਿਆਗੈ
ਖਾਲਸਾ ਸੋਇ ਜੋ ਪਰਤ੍ਰੀਆ ਤੇ ਭਾਗੈ॥46॥
ਖਾਲਸਾ ਸੋਇ ਪਰਦ੍ਰਿਸ਼ਟਿ ਕੋ ਤਿਆਗੈ
ਖਾਲਸਾ ਸੋਇ ਨਾਮ ਰਤ ਲਾਗੈ॥47॥
ਖ਼ਾਲਸਾ ਸੋਇ ਗੁਰਬਾਣੀ ਹਿਤ ਲਾਏ
ਖ਼ਾਲਸਾ ਸੋਇ ਸਾਰ ਮੁੰਹਿ ਖਾਇ॥48॥
ਖਾਲਸਾ ਸੋਇ ਨਿਰਧਨ ਕੋ ਪਾਲੈ
ਖਾਲਸਾ ਸੋਇ ਦੁਸ਼ਟ ਕੋ ਗਾਲੈ॥50॥
ਖਾਲਸਾ ਸੋਇ ਨਾਮ ਜਪ ਕਰੈ
ਖਾਲਸਾ ਸੋਇ ਮਲੇਛ ਪਰ ਚੜ੍ਹੈ॥51॥
ਖਾਲਸਾ ਸੋਇ ਨਾਮ ਸਿਉਂ ਜੋੜੇ
ਖਾਲਸਾ ਸੋਇ ਬੰਧਨ ਕੋ ਤੋੜੈ॥52॥
ਖਾਲਸਾ ਸੋਇ ਜੋ ਚੜ੍ਹੇ ਤੁਰੰਗ
ਖਾਲਸਾ ਸੋਇ ਜੋ ਕਰੇ ਨਿਤ ਜੰਗ॥53॥
ਖਾਲਸਾ ਸੋਇ ਸ਼ਸਤਰ ਕੋ ਧਾਰੇ
ਖਾਲਸਾ ਸੋਇ ਦੁਸ਼ਟ ਕੋ ਮਾਰੈ॥54॥

ਦੋਹਰਾ
ਰਾਜ ਕਰੇਗਾ ਖ਼ਾਲਸਾ ਆਕੀ ਰਹੇ ਨਾ ਕੋਇ
ਖ਼ਵਾਰ ਹੋਇ ਸਭ ਮਿਲੇਂਗੇ ਬਚੇ ਸਰਨ ਜੋ ਹੋਇ॥62॥

ਭਾਈ ਨੰਦ ਲਾਲ ਗੋਯਾ ਆਪਣੀ ਗੁਰ ਸ਼ਰਧਾ ਅਤੇ ਵਿਦਵਤਾ ਕਰਕੇ ਗੁਰੂ ਗੋਬਿੰਦ ਸਿੰਘ ਜੀ ਦੇ ਬਹੁਤ ਨੇੜੇ ਸਨ। ਗੁਰੂ ਸਾਹਿਬ ਨੰਦ ਲਾਲ ਦੀ ਵਿਦਵਤਾ ਤੋਂ ਐਨੇ ਪ੍ਰਭਾਵਤ ਹੋਣ ਕਰਕੇ ਉਨ੍ਹਾਂ ਨੂੰ 'ਭਾਈ' ਦੇ ਖ਼ਿਤਾਬ ਨਾਲ ਨਿਵਾਜਿਆ।ਗੁਰੂ ਸਾਹਿਬ ਅਕਸਰ ਭਾਈ ਸਾਹਬ ਨਾਲ ਧਾਰਮਕ ਮਸਲਿਆਂ ਬਾਰੇ ਬਚਨ ਬਲਾਸ ਕਰਦੇ ਰਹਿੰਦੇ ਸਨ।ਆਨੰਦਪੁਰ ਆਉਣ ਤੋਂ ਬਾਅਦ ਨੰਦ ਲਾਲ ਨੇ ਪਹਿਲੀ ਪੁਸਤਕ ਫ਼ਾਰਸੀ ਵਿਚ ਲਿਖੀ ਜਿਸ ਦਾ ਨਾਂ ਰੱਖਿਆ 'ਬੰਦਗੀਨਾਮਾ' ਪਰ ਗੁਰੂ ਸਾਹਿਬ ਨੇ ਇਸ ਦਾ ਨਾਂ 'ਜ਼ਿੰਦੀਨਾਮਾ' ਰੱਖਣ ਦੀ ਸਲਾਹ ਦਿੱਤੀ ਜਿਸ ਨੂੰ ਉਚਿੱਤ ਅਤੇ ਭਾਵਪੂਰਾ ਸਮਝ ਕੇ ਭਾਈ ਨੰਦ ਲਾਲ ਨੇ ਸਵੀਕਾਰ ਕਰ ਲਿਆ। ਇਸ ਵਿਥਸਾਰ ਤੋਂ ਪਤਾ ਲਗਦਾ ਹੈ ਕਿ ਗੁਰੂ ਗੋਬਿੰਦ ਸਿੰਘ ਜੀ ਦਾ ਭਾਈ ਨੰਦ ਲਾਲ ਉੱਤੇ ਕਿੰਨਾ ਵਿਸ਼ਵਾਸ ਸੀ। ਹਥਲੇ ਵਿਸ਼ੇ ਦੇ ਪ੍ਰਸੰਗ ਵਿਚ ਏਥੇ ਇਹ ਚਿਤਾਰਨਾ ਕਾਫੀ ਢੁਕਵਾਂ ਤੇ ਨਿਰਣੈ ਪੂਰਵਕ ਜਾਪਦਾ ਹੈ ਕਿ ਭਾਈ ਨੰਦ ਲਾਲ ਜੀ ਨੇ ਆਪਣੀ ਕਿਸੇ ਵੀ ਫ਼ਾਰਸੀ ਜਾਂ ਪੰਜਾਬੀ ਪੁਸਤਕ ਵਿਚ 'ਦਸਮ ਗ੍ਰੰਥ' ਦਾ ਜ਼ਿਕਰ ਤੱਕ ਨਹੀਂ ਕਤਿਾ। ਕੀ ਇਹ ਸੰਭਵ ਹੈ ਕਿ ਜੇ ਗੁਰੂ ਸਾਹਬ ਨੇ ਦਸਮ ਗ੍ਰੰਥ ਦੀ ਰਚਨਾ ਕੀਤੀ ਹੁੰਦੀ ਤਾਂ ਉਸ ਦੇ ਇਕ ਆਨਿਨ ਸਿੱਖ ਭਾਈ ਨੰਦ ਲਾਲ ਨੂੰ ਇਸ ਦੀ ਕੋਈ ਉੱਘ-ਸੁੱਘ ਹੀ ਨ ਹੁੰਦੀ?

### 2. ਸੈਨਾਪਤਿ: ਸ੍ਰੀ ਗੁਰ ਸੋਭਾ (1711 ਈ.)

ਗੁਰੂ ਗੋਬਿੰਦ ਸਿੰਘ ਜੀ ਦੇ ਜੋਤੀ ਜੋਤ ਸਮਾਉਣ (1708 ਈ.) ਤੋਂ ਤਿੰਨ ਸਾਲ ਬਾਅਦ 1711 ਈ. ਵਿਚ ਲਿਖੀ ਸੈਨਾਪਤਿ ਦੀ ਲਿਖਤ, 'ਸ੍ਰੀ ਗੁਰ ਸੋਭਾ' ਮਿਲਦੀ ਹੈ ਜਿਸ ਦਾ ਕਰਤਾ ਗੁਰੂ ਸਾਹਬ ਦੇ 52 ਆਨਿਨ ਸਿੱਖ ਲਿਖਾਰੀਆਂ ਵਿਚੋਂ ਨਿਸਚੇ ਹੀ ਸਿਰਕੱਢ ਸੀ। ਅਦੁਤੀ ਸਿੱਖ ਵਿਦਵਾਨ ਗੰਡਾ ਸਿੰਘ (1967), 'ਸ੍ਰੀ ਗੁਰ ਸੋਭਾ' ਦੀ ਭੂਮਕਾ ਵਿਚ ਲਿਖਦਾ ਹੈ "ਸੈਨਾਪਤਿ ਇਕ ਸੁਲਝੀ ਹੋਈ ਚੰਗੀ ਇਇਹਾਸਕ ਸੂਝ-ਬੂਝ ਦਾ ਮਾਲਕ ਹੈ ਅਤੇ ਜੋ ਕੁੱਝ ਵੀ ਸ੍ਰੀ ਗੁਰ ਸੋਭਾ ਵਿਚ ਉਹ ਲਿਖਦਾ ਹੈ, ਉਹ ਬਹੁਤ ਹੱਦ ਤੱਕ ਇਤਿਹਾਸ ਦੇ ਅਨੁਕੂਲ ਹੈ।...ਆਪਣੇ ਆਪ ਵਿਚ ਸੈਨਾਪਤਿ ਇਕ ਬੜਾ ਈਮਾਨਦਾਰ ਲੇਖਕ ਹੈ ਅਤੇ ਇਕ ਚੰਗਾ ਕਵੀ ਹੁੰਦਾ ਹੋਇਆ ਭੀ ਇਤਿਹਾਸਕ ਵਾਕਿਆਤ ਨੂੰ ਤੋੜਦਾ ਮਰੋੜਦਾ ਨਹੀਂ ਅਤੇ ਨਾ ਹੀ ਉਨ੍ਹਾਂ ਵਿਚ ਆਪਣੇ ਵਲੋਂ ਕੋਈ ਕਲਪਿਤ ਵਾਧੇ ਜਾਂ ਮਿਲਾਵਟਾਂ ਕਰਦਾ ਹੈ। ਉਸ ਨੇ ਬਹੁਤ ਕਿਆਸ ਤੋਂ ਕੰਮ ਲਿਆ ਨਹੀਂ ਜਾਪਦਾ। ਜੋ ਕੁਝ ਉਸ ਨੇ ਦਰਬਾਰੀ ਕਵੀ ਹੋਣ ਕਰ ਕੇ ਆਪਣੀ ਅੱਖੀਂ ਵੇਖਿਆ ਸੁਣਿਆ ਸੀ, ਉਹੋ ਕੁਝ ਬਿਆਨ ਕੀਤਾ ਹੈ।...ਸੈਨਾਪਤਿ ਦੀ ਲਿਖਤ ਵਿਚ ਕਿਧਰੇ ਭੀ ਕੋਈ ਅਜਿਹੀ

ਝਲਕ ਨਹੀਂ ਪੈਂਦੀ ਜਿਸ ਤੋਂ ਇਹ ਸ਼ੱਕ ਪਵੇ ਕਿ ਉਹ ਕਿਸੀ ਲਾਲਸਾ ਨਾਲ ਕੂੜੀ ਖ਼ੁਸ਼ਾਮਦ ਵਿਚ ਵਧਾ ਕੇ ਗੱਲਾਂ ਕਰ ਰਿਹਾ ਹੈ। ਇਹ ਠੀਕ ਹੈ ਕਿ ਉਹ ਗੁਰੂ ਸਾਹਿਬ ਨੂੰ ਇਕ ਸ਼ਰਧਾਲੂ ਦੀ ਨਜ਼ਰ ਨਾਲ ਵੇਖਦਾ ਹੈ, ਪਰ ਵਾਕਿਆਤ ਬਿਆਨ ਕਰਨ ਵੇਲੇ ਉਹ ਇਕ ਇਤਿਹਾਸਕਾਰ ਵਾਂਙ ਬੜੇ ਸੰਕੋਚਵੇਂ ਸ਼ਬਦਾਂ ਦੀ ਵਰਤੋਂ ਕਰਦਾ ਹੈ"। ਸੈਨਾਪਤਿ ਖ਼ੁਦ ਇਕ ਥਾਂ ਲਿਖਦਾ ਹੈ:

ਕੁਝ ਸੁਨੀ ਕੁਝ ਉਕਤ ਕਰ ਬਰਨਤ ਹੌ ਅਬ ਸੋਇ।
ਕਰਨਹਾਰ ਕਰਤਾ ਧਨੀ ਜੋ ਕੁਛ ਕਰੈ ਸੁ ਹੋਇ।।303।।

'ਸ੍ਰੀ ਗੁਰ ਸੋਭਾ' ਵਿਚ ਬਿਆਨੇ ਹੋਏ ਇਤਿਹਾਸਕ ਤੱਥਾਂ ਦੀ ਤਸਦੀਕ ਮੁਗਲ ਬਾਦਸ਼ਾਹਾਂ ਦੇ ਦਰਬਾਰੀ ਦਸਤਾਵੇਜ਼ਾਂ, 'ਅਹਿਕਾਮਿ-ਆਲਮਗੀਰੀ', 'ਅਖ਼ਬਾਰਾਤਿ-ਦਰਬਾਰਿ-ਮੁਅੱਲਾਂ', 'ਤਵਾਰੀਖ ਮੁਅੱਜ਼ਮ ਸ਼ਾਹ', 'ਬਹਾਦੁਰ ਸ਼ਾਹ ਨਾਮੇ' ਅਤੇ 'ਤਾਰੀਖਿ ਬਹਾਦੁਰ ਸ਼ਾਹ' ਨਾਲ ਮਿਲਦੀ ਹੈ (ਦੇਖੋ ਗੰਡਾ ਸਿੰਘ, 1967)। ਮੁੱਕਦੀ ਗੱਲ ਇਹ ਹੈ ਕਿ ਸੈਨਾਪਤਿ ਨੇ ਗੁਰੂ ਗੋਬਿੰਦ ਸਿੰਘ ਦੇ ਕਾਲ ਦਾ ਅੱਖੀਂ ਡਿੱਠਾ ਹਾਲ ਬਿਆਨ ਕੀਤਾ ਹੈ। ਉਸ ਨੇ ਗੁਰੂ ਸਾਹਬ ਦੇ ਜੀਵਨ ਦੀ ਅਹਿਮ ਘਟਨਾ ਅਰਥਾਤ ਖ਼ਾਲਸੇ ਦੀ ਸਾਜਨਾ ਬਾਰੇ ਖੁਲ੍ਹ ਕੇ ਲਿਖਿਆ ਹੈ, ਰਹਿਤ ਮਰਯਾਦਾ ਦਾ ਜ਼ਿਕਰ ਕੀਤਾ, ਗੁਰੂ ਗ੍ਰੰਥ ਸਾਹਿਬ ਨੂੰ ਗੁਰਗੱਦੀ ਦੇਣ ਬਾਰੇ ਲਿਖਿਆ, ਪਰ ਕਥਤ "ਦਸਮ ਗ੍ਰੰਥ" ਬਾਰੇ ਕਿਤੇ ਵੀ ਕੋਈ ਜ਼ਿਕਰ ਨਹੀਂ ਕੀਤਾ।

### ਸ੍ਰੀ ਗੁਰੂ ਸ਼ਬਦ ਨੂੰ ਗੁਰਗੱਦੀ

ਚੌਪਈ

ਏਕ ਦਿਵਸ ਕਾਰਨ ਤੇ ਆਗੇ।
ਮਿਲਿ ਕੇ ਸਿੰਘ ਪੂਛਨੇ ਲਾਗੇ।
ਕਵਲ ਰੂਪ ਆਪਨ ਪ੍ਰਭ ਕੀਨੋ।
ਤਿਨ ਕੈ ਜੁਆਬ ਭਾਤਿ ਇਹ ਦੀਨੋ। 18-805)
ਤਾਹ ਸਮੇ ਗੁਰ ਬੈਠ ਸੁਨਾਯੋ।
ਖ਼ਾਲਸ ਆਪਨੋ ਰੂਪ ਬਤਾਯੋ।
ਖ਼ਾਲਸ ਹੀ ਸੋ ਹੈ ਮਮ ਕਾਮਾ।
ਬਖ਼ਸ਼ ਕੀਉ ਖ਼ਾਲਸ ਕੋ ਜਾਮਾ।। (806)

ਦੋਹਰਾ

ਖ਼ਾਲਸ ਮੇਰੋ ਰੂਪ ਹੈ ਹੌਂ ਖ਼ਾਲਸ ਕੇ ਪਾਸ।
ਆਦਿ ਅੰਤਿ ਹੀ ਹੋਤ ਹੈ ਖ਼ਾਲਸ ਮੈ ਪ੍ਰਗਾਸ।। (807)

ਲ਼ੋਟਨ ਛੰਦ

ਖ਼ਾਲਸ ਖ਼ਾਸ ਕਹਾਵੈ ਸੋਈ ਜਾ ਕੈ ਹਿਰਦੈ ਭਰਮ ਨ ਹੋਈ।
ਭਰਮ ਭੇਖ ਤੇ ਰਹੈ ਨਿਆਰਾ ਸੋ ਖ਼ਾਲਸ ਸਤਿਗੁਰੂ ਹਮਾਰਾ।
ਸਤਿਗੁਰੂ ਹਮਾਰਾ ਅਪਰ ਅਪਾਰਾ ਸ਼ਬਦਿ ਬਿਚਾਰਾ ਅਜਰ ਜ਼ਰੰ।
ਹਿਰਦੇ ਧਰਿ ਧਿਆਨੀ ਉਚਰੀ ਬਾਨੀ ਪਦ ਨਿਰਬਾਨੀ ਅਪਰ ਪਰੰ।
ਗਤਿ ਮਿਤਿ ਅਪਾਰੰ ਬਹੁ ਬਿਸਥਾਰੰ ਵਾਰ ਨ ਪਾਰੰ ਕਿਆ ਕਥਨੰ।
ਤਵ ਜੋਤਿ ਪ੍ਰਗਾਸੀ ਸ੍ਰਬ ਨਿਵਾਸੀ ਸਰਬ ਉਦਾਸੀ ਤਵ ਸਰਨੰ।।(808)

ਉਰੋਕਤ ਵਿਚਾਰਾਂ ਤੋਂ ਸਿੱਧ ਹੈ ਕਿ ਸੈਨਾਪਤਿ ਨੇ ਗੁਰੂ ਗੋਬਿੰਦ ਸਿੰਘ ਜੀ ਦੇ ਸਿੱਖ ਧਰਮ ਦੇ ਮੂਲ ਸਿਧਾਂਤਾਂ ਬਾਰੇ ਸਪੱਸ਼ਟ ਤੌਰ ਤੇ ਚਾਨਣਾ ਪਾਇਆ ਪਰ ਦਸਮ ਗ੍ਰੰਥ ਬਾਰੇ ਇਕ ਸ਼ਬਦ ਵੀ ਨਹੀਂ ਲਿਖਿਆ।ਕੀ ਇਹ ਆਪਣੇ ਆਪ ਵਿਚ ਇਕ ਅਚੰਭੇ ਵਾਲੀ ਗੱਲ ਨਹੀਂ? ਇਹ ਕਿਵੇਂ ਹੋ ਸਕਦਾ ਹੈ ਕਿ ਜੇ ਗੁਰੂ ਗੋਬਿੰਦ ਸਿੰਘ ਹੋਰਾਂ 'ਦਸਮ ਗ੍ਰੰਥ' ਤਾਂ ਕੀ ਕੋਈ ਹੋਰ ਗ੍ਰੰਥ ਵੀ ਲਿਖਿਆ ਹੁੰਦਾ ਪਰ ਸੈਨਾਪਤਿ ਉਸ ਦਾ ਜ਼ਿਕਰ ਤੱਕ ਨਾ ਕਰਦਾ!

3. **ਪਰਚੀਆਂ ਸੇਵਾਦਾਸ** (1708 ਈ): ਇਹ ਕਈ ਨਾਵਾਂ ਨਾਲ ਜਾਣੀਆਂ ਜਾਂਦੀਆ ਹਨ ਜਿਵੇਂ ਸਾਖੀਆਂ ਸੇਵਾ ਦਾਸ ਉਦਾਸੀ, ਮਹਿਲਾ ਦਸਾਂ ਕੀਆਂ ਸਾਖੀਆਂ, ਦਸਾਂ ਪਾਤਸ਼ਾਹੀਆਂ ਕੀਆਂ ਅਤੇ ਪਰਚੀਆਂ ਪਾਤਸ਼ਾਹੀ 10। ਇਨ੍ਹਾਂ ਪਰਚੀਆਂ ਵਿਚ 50 ਸਾਖੀਆਂ ਜਾਂ ਹਕਾਇਤਾਂ ਹਨ ਜੋ ਦਸਾਂ ਗੁਰੂਆਂ ਦੀਆਂ ਜੀਵਨੀਆਂ ਨਾਲ ਸੰਬੰਧਤ ਹਨ। ਪਹਿਲੇ ਅੱਠ ਗੁਰੂਆਂ ਨਾਲ ਵਾਬਸਤਾ ਇਕ ਸਾਖੀ ਹੈ, ਨੌਵੇਂ ਗੁਰੂ ਬਾਰੇ ਚਾਰ ਹਨ ਅਤੇ ਬਾਕੀ ਦੀਆਂ 38 ਦਸਵੇਂ ਗੁਰੂ ਨਾਲ ਸੰਬੰਧਤ ਜੀਵਨ ਝਾਕੀਆਂ ਬਾਰੇ ਹਨ। ਇਨ੍ਹਾਂ ਵਿਚ ਮਸੰਦਾਂ ਦੇ ਕਿਰਦਾਰ ਬਾਰੇ ਕਾਫੀ ਕੁਝ ਲਿਖਿਆ ਹੋਇਆ ਹੈ। ਇਸ ਵਿਚ ਜ਼ਫ਼ਰਨਾਮੇ ਦਾ ਵਰਨਣ ਹੈ ਅਤੇ ਰਹਿਰਾਸ ਦੇ ਇਕ ਸਵਈਆ ਦਾ ਵਰਨਣ ਹੈ।ਪਰ ਕਥਤ ਦਸਮ ਗ੍ਰੰਥ ਬਾਰੇ ਇਕ ਵੀ ਵਿਰਤਾਂਤ ਨਹੀਂ। ਇਸ ਦੀਆਂ ਸਾਖੀਆਂ ਵੀ ਇਹੋ ਸਿੱਧ ਕਰਦੀਆਂ ਹਨ ਕਿ ਗੁਰੁ ਗੋਬਿੰਦ ਸਿੰਘ ਵੇਲੇ ਕਥਤ ਦਸਮ ਗ੍ਰੰਥ ਵਰਗੀ ਕੋਈ ਲਿਖਤ ਮੌਜੂਦ ਨਹੀਂ ਸੀ।

ਇਨ੍ਹਾਂ ਸਾਖੀਆਂ ਵਿਚ ਇਕ ਬੜੀ ਹਾਸੋਹੀਣੀ ਮਿਥੀਕਲ ਕਥਾ ਹੈ ਜੋ ਸਿਧ ਕਰਦੀ ਹੈ ਕਿ ਗੁਰੂ ਗੋਬਿੰਦ ਸਿੰਘ ਜੀ ਮਿਥੀਕਲ ਕਥਾ ਵਿਚ ਵਿਸਵਾਸ ਨਹੀਂ ਸੀ ਕਰਦੇ। ਸਾਖੀ # 29 ਵਿਚ ਗੁਰੂ ਸਾਹਿਬ ਅਤੇ ਸਿਖਾਂ ਨੂੰ ਲਖੀ ਜੰਗਲ ਵਿਚ ਦਿਖਾਇਆ ਗਿਆ ਹੈ।ਗ੍ਰੀਖਮ ਰੁਤ ਸੀ ਅਤੇ ਦਰੱਖਤਾਂ ਤੇ ਪੇਝੂ ਪੱਕੇ ਹੋਏ ਸਨ ਜੋ ਸਿੱਖਾਂ ਨੇ ਤੋੜ ਤੋੜ ਖਾਧੇ ਜਿਨ੍ਹਾਂ ਕਰਕੇ ਉਨ੍ਹਾਂ ਨੂੰ ਬਹੁਤ ਪਿਆਸ ਲੱਗੀ। ਸਿੱਖਾਂ ਨੇ ਗੁਰੂ ਜੀ ਨੂੰ ਕਿਹਾ ਕਿ ਦਾਤਾਰ ਪੇਝੂ ਖਾਣ ਕਰਕੇ ਤਿੱਖੀ ਪਿਆਸ ਲੱਗੀ ਹੈ ।ਗੁਰੂ ਸਾਹਿਬ ਤੋਂ ਹੁਕਮ ਹੋਇਆ ਕਿ ਸੱਤ ਪੈਜਾਰ ਪੇਝੂ ਇੰਦਰ ਦੇਵਤਾ ਦੇ ਸਿਰ ਵਿਚ ਮਾਰੋ ਫੇਰ ਮੀਂਹ ਵਰੇਗਾ।ਸਿੱਖਾਂ ਇੰਝ ਹੀ ਕੀਤਾ ਤਾਂ ਬਹੁਤ ਮੀਂਹ ਪੈਣ ਲੱਗ ਪਿਆ। ਮੀਂਹ ਪੈਣ ਕਰਕੇ ਸਿੱਖਾਂ ਨੂੰ ਬਹੁਤ ਪਾਲਾ ਲੱਗਣ ਲੱਗ ਪਿਆ।ਉਨ੍ਹਾਂ ਫੇਰ ਕਿਹਾ ਕਿ ਹਜ਼ੂਰ ਮੀਂਹ ਕਰਕੇ ਸਰਦੀ ਲੱਗਣ ਲੱਗ ਪਈ ਹੈ। 'ਹੁਕਮੁ ਹੋਆ, ਫੇਰਿ ਇੰਦ੍ਰ ਕੇ ਸਿਰਿ ਸਤ ਪੈਜਾਰ ਗਨ ਮਾਰਉ ਤਬ ਮੇਘ ਬਰਸਨੇ ਤੇ ਰਹਿ ਜਾਏਗਾ। ਤਾਂ ਸਿਖਾ ਫੇਰਿ ਸਤ ਪੈਜਾਰ ਇੰਦ੍ਰ ਕੇ ਸਿਰ ਗਣ ਮਾਰੇ। ਤਬ ਮੇਘ ਬਰਸਣੇ ਤੇ ਰਹਿ ਗਿਆ'।

4.**ਮਹਿਮਾ ਪਰਕਾਸ਼ ਵਾਰਤਕ**(1741 **ਈ**). ਇਸ ਵਿਚ 170 ਸਾਖੀਆਂ ਹਨ! ਇਸ ਵਿਚ ਜ਼ਫ਼ਰਨਾਮੇ ਦਾ ਵਰਨਣ ਹੈ! ਹਿਕਾਉਤਾਂ ਦਾ ਕੋਈ ਜਿਕਰ ਨਹੀਂ ਹੈ ਅਤੇ ਰਹਿਰਾਸ ਦੇ ਇਕ ਸਵਈਆ ਦਾ ਵਰਨਣ ਹੈ।ਪਰ ਬਚਿੱਤਰ ਨਾਟਕ, ਅਵਤਾਰ ਲੀਲ੍ਹਾ, ਅਕਾਲ ਉਸਤਤ, ਗ੍ਰੰਥ ਸਾਗਰ, ਸਮੁੰਦਰ ਸਾਗਰ, ਵਿਦਿਆਧਰ ਗ੍ਰੰਥ ਦਾ ਕਿਤੇ ਕੋਈ ਜ਼ਿਕਰ ਨਹੀਂ ਆਇਆ ਹੈ ਅਤੇ ਨਾ ਹੀ ਕਿਸੇ ਦਸਵੇਂ ਪਾਤਸ਼ਾਹ ਦਾ ਗ੍ਰੰਥ ਜਾਂ ਦਸਮ ਗ੍ਰੰਥ ਵਾਰੇ ਕੋਈ ਜ਼ਿਕਰ ਕੀਤਾ ਗਿਆ ਹੈ।

5.**ਰਹਿਤਨਾਮੇ**:

ਰਹਿਤਨਾਮਿਆਂ ਵਿਚ ਵੀ ਗੁਰੂ ਸਾਹਿਬ ਦੇ ਕੌਤਕਾਂ ਬਾਰੇ ਜਾਣਕਾਰੀ ਮਿਲਦੀ ਹੈ।ਪਰ ਇਹ ਗੁਰੂ ਗੋਬਿੰਦ ਸਿੰਘ ਜੀ ਵਲੋਂ ਨਹੀਂ ਲਿਖੇ ਗਏ। ਪਿਆਰਾ ਸਿੰਘ ਪਦਮ ਲਿਖਦੇ ਹਨ ਕਿ, 'ਕੋਈ ਰਹਿਤਨਾਮਾ ਸ੍ਰੀ ਮੁਖਵਾਕ ਜਾਂ ਗੁਰੂ ਗੋਬਿੰਦ ਸਿੰਘ ਰਚਿਤ ਨਹੀਂ। ਮਾਲੂਮ ਹੁੰਦਾ ਹੈ ਕਿ ਅਠਾਰ੍ਹਵੀਂ ਸਦੀ ਵਿਚ ਇਨ੍ਹਾਂ ਦੀ ਰਚਨਾ ਹੋਈ ਅਤੇ ਲਿਖਣ ਵਾਲੇ ਹੋਰ ਬੁਧੀਮਾਨ ਸਿੱਖ ਹਨ, ਪ੍ਰੰਤੂ ਇਨ੍ਹਾਂ ਨੂੰ ਪ੍ਰਮਾਣੀਕ ਬਨਾਉਣ ਲਈ ਗੁਰੂ ਦਸਮੇਸ਼ ਦੇ ਨਿਕਟਵਰਤੀ ਬਜ਼ੁਰਗ ਸਿੱਖਾਂ ਨਾਲ ਸੰਬੰਧਿਤ ਕੀਤਾ ਗਿਆ ਜਿਵੇਂ ਭਾਈ ਨੰਦ ਲਾਲ ਸਿੰਘ, ਭਾਈ ਦਯਾ ਸਿੰਘ, ਭਾਈ ਚੌਪਾ ਸਿੰਘ, ਭਾਈ ਪ੍ਰਹਲਾਦ ਸਿੰਘ ਨਾਲ। ਹੋ ਸਕਦਾ ਹੈ ਕਿ ਕਿਸੇ ਰਹਿਤਨਾਮੇ ਦਾ ਕੁਝ ਹਿੱਸੇ ਇਨ੍ਹਾਂ ਦਾ ਵੀ ਲਿਖਿਆ ਹੋਵੇ, ਪ੍ਰੰਤੂ ਜੋ ਵੇਰਵਾ ਵਿਸਤਾਰ, ਹਵਾਲੇ ਤੇ ਸ਼ੈਲੀ ਹੁਣ ਮਿਲਦੇ ਹਨ, ਉਸ ਤੋਂ ਇਉਂ ਪ੍ਰਤੀਤ ਹੁੰਦਾ ਹੈ ਕਿ ਇਨ੍ਹਾਂ ਦਾ ਹੁਣ ਵਾਲਾ ਰੂਪ 1720 ਈ: ਤੋਂ ਬਾਦ ਤਿਆਰ ਹੋਇਆ।...ਕੁਝ ਰਹਿਤਨਾਮਿਆਂ ਵਿਚ ਕੁਝ ਗੱਲਾਂ ਅਜੇਹੀਆਂ ਅੰਕਿਤ ਹਨ, ਜੋ ਗੁਰਮਤਿ ਅਨੁਸਾਰ ਨਹੀਂ ਜਿਵੇਂ ਕਈ ਥਾਂ ਪੰਡਿਤ ਸਿਖ ਲੇਖਕਾਂ ਬ੍ਰਾਹਮਣਾਂ ਦੀ ਵਡਿਆਈ ਕੀਤੀ ਹੈ, ਤੁਰਕਾਂ ਪ੍ਰਤੀ ਅਤਿ ਸਖਤ ਸ਼ਬਦ ਵਰਤੇ ਗਏ ਹਨ, ਅਰਬੀ ਫ਼ਾਰਸੀ ਪੜ੍ਹਨਾ ਮਨ੍ਹਾ ਕੀਤੀ ਹੈ'।

**ਭਾਈ ਚੌਪਾ ਸਿੰਘ ਰਹਿਤਨਾਮਾ** (1751):

ਇਕ ਰਹਿਤਨਾਮ ਭਾਈ ਚਉਪਾ ਸਿੰਘ ਛਿੱਬਰ ਦਾ ਰਹਿਤਨਾਮਾ ਕਰਕੇ ਜਾਣਿਆਂ ਜਾਂਦਾ ਹੈ ਜੋ 1750 ਈ. ਦੇ ਨੇੜੇ-ਤੇੜੇ ਦੀ ਲਿਖਤ ਦੱਸੀ ਜਾਂਦੀ ਹੈ ਪਰ ਇਹ ਦਰੁਸਤ ਨਹੀਂ। ਇਹ ਰਹਿਤਨਾਮਾ ਕਿਉਂਕਿ ਭਾਈ ਚਉਪਾ ਸਿੰਘ ਤੋਂ ਲਈ ਗਈ ਜਾਣਕਾਰੀ ਅਨੁਸਾਰ ਲਿਖਿਆ ਗਿਆ ਹੈ ਇਸ ਲਈ ਇਸ ਦੀ ਕੁਝ ਕੁ ਇਤਿਹਾਸਕ ਮਹੱਤਤਾ ਹੈ ਤਾਂ ਹੈ ਪਰ ਪ੍ਰਮਾਣਿਕਤਾ ਤੇ ਕਿੰਤੂ ਪ੍ਰੰਤੂ ਹੋ ਸਕਦਾ ਹੈ। ਭਾਈ ਚਉਪਾ ਸਿੰਘ ਗੁਰੂ ਗੋਬਿੰਦ ਸਿੰਘ ਜੀ ਦਾ ਖਿਡਾਵਾ ਸੀ। ਇਸ ਲਈ

ਭਾਈ ਸਾਹਿਬ ਨੂੰ ਗੁਰੂ ਜੀ ਦੇ ਦਰਸ਼ਨ ਕਰਨ ਦਾ ਸੁਭਾਗ ਹਾਸਲ ਸੀ ਪਰ ਇਹ ਰਹਿਤਨਾਮਾ ਭਾਈ ਚਉਪਾ ਸਿੰਘ ਨੇ ਖੁਦ ਨਹੀਂ ਲਿਖਿਆ, ਇਹ ਉਨ੍ਹਾਂ ਦੇ ਪੋਤਰੇ ਭਾਈ ਗੁਰਬਖ਼ਸ ਸਿੰਘ ਨੇ ਲਿਖਿਆ ਜਾਂ ਲਿਖਾਇਆ ਹੈ।

'...ਹਜ਼ੂਰ ਰੋਬਰੋ ਪੂਰਨ ਪੁਰਖ ਅਬਿਨਾਸ਼ੀ ਜੀ ਦੇ ਅਤੇ ਮਿਹਰ ਵਾਹਿਗੁਰੂ ਜੀ ਆਪ ਕੀਤੀ ਹੈ ਜਿਸ ਏਡੇ ਉੱਦਮ ਪੁਰਖਾਰਥ ਨਾਲ ਪੰਥ ਕੀਤਾ ਹੈ ਅਤੇ ਬੁਧਿ ਦਾਤ ਚੌਪਾ ਸਿੰਘ ਨੂੰ ਹੋਈ ਹੈ ਅਤੇ ਦਸਖਤ ਬਲਾਕਾ ਸਿੰਘ ਲਿਖਾਰੀ ਦੇ, ਪਰਵਾਨਗੀ ਹਜ਼ੂਰ ਦੀ ਨਾਲਿ ਅਤੇ ਏਹ ਕਾਗਤ ਰਹਤਨਾਮੇ ਦਾ ਚਿੱਠਾ ਲਿਖਾਇਆ, ਧਰਮ ਚੰਦ ਛਿੱਬਰ ਬ੍ਰਾਹਮਣ ਖਜ਼ਾਨਚੀ ਗੁਰੂ ਕਾ ਤਿਸ ਦਾ ਪੁੱਤਰ ਬੁਰਬਖਸ਼ ਸਿੰਘ ਲਿਖਾਇਆ ਹੈ...। ਏਥੇ ਇਹ ਦੱਸਣਾ ਜ਼ਰੂਰੀ ਹੈ ਕਿ ਗੁਰਬਖ਼ਸ਼ ਸਿੰਘ ਕੇਸਰ ਸਿੰਘ ਛਿੱਬਰ ਦਾ ਪਿਤਾ ਸੀ ਜਿਸ ਨੇ ਬਾਅਦ ਵਿਚ 'ਬੰਸਾਵਲੀਨਾਮਾ' ਲਿਖਿਆ। ਕੁਦਰਤੀ ਗੱਲ ਹੈ ਕਿ ਤੀਸਰੀ ਪੀੜ੍ਹੀ ਵਲੋਂ ਲਿਖੀਆਂ ਗਈਆਂ ਗੱਲਾਂ ਵਿਚ ਬਹੁਤ ਵਾਧਾ-ਘਾਟਾ ਹੋ ਜਾਂਦਾ ਹੈ ਅਤੇ ਇਸ ਵਿਚ ਕਈ ਵਾਧੇ ਘਾਟੇ ਹੋਏ 'ਜਿਸ ਤੋਂ ਪਿਆਰਾ ਸਿੰਘ ਪਦਮ ਅਨੁਸਾਰ 'ਕੋਈ ਇਨਕਾਰ ਨਹੀਂ ਕਰ ਸਕਦਾ'।

ਚੌਪਾ ਸਿੰਘ ਦੇ ਕਥਤ ਰਹਿਨਾਮੇ ਵਿਚ ਚੌਖਾ ਹਿੱਸਾ ਤਨਖਾਹਨਾਮਾ ਦੇ ਸਿਰਲੇਖ ਹੇਠ ਲਿਖਿਆ ਹੈ। ਇਸ ਹਿੱਸੇ ਵਿਚ ਬੁਹਤ ਸਾਰੀਆਂ ਕੁਰਹਿਤਾਂ ਬਾਰੇ ਲਿਖਿਆ ਹੈ। ਏਥੇ ਅਸੀਂ ਕੇਵਲ ਗੁਰੂ ਗ੍ਰੰਥ ਸਾਹਿਬ ਦੇ ਸੰਬੰਧ ਵਿਚ ਲਿਖੀਆਂ ਹੋਈਆਂ ਗੱਲਾਂ ਦਾ ਜ਼ਿਕਰ ਕਰਾਂਗੇ। ਇਸ ਵਿਚ ਸਿੱਖਾਂ ਨੂੰ ਕਿਹਾ ਗਿਆ ਹੈ ਕਿ 'ਭਾਈ! ਗ੍ਰੰਥ ਸਾਹਿਬ ਦੀ ਸਾਖ ਨਾਲ ਰਹਿਤ ਸਿੱਖ ਦੀ ਬਣਾਵੇ'। ਗੁਰੂ ਕਾ ਸਿੱਖ, ਗੁਰੂ ਕੀ ਬਾਣੀ ਪੜ੍ਹੇ ਬਿਨਾ ਹੋਰ ਬਾਤਾਂ ਨਾ ਸੁਣੇ! ਸਤਿਗੁਰੂ ਬਿਨਾ ਹੋਰ ਕੱਚੀ ਹੈ ਬਾਣੀ'। ਹਰ ਸਿੱਖ ਆਪਣੇ ਪੁੱਤ੍ਰ ਨੂੰ ਪੋਥੀ ਗ੍ਰੰਥ ਸਾਹਿਬ ਜੀ ਪੜਨੀ ਸਿਖਾਵੇ। ਗ੍ਰੰਥ ਸਾਹਿਬ ਅਥਵਾ ਪੋਥੀ ਸਾਹਿਬ ਨੂੰ ਬੇਅਦਬ ਥਾਂ ਤੇ ਨਾ ਰੱਖੇ ਅਤੇ ਹੱਥ ਧੋਤੇ ਬਿਨਾ ਗ੍ਰੰਥ ਸਾਹਿਬ ਪੋਥੀ ਨੂੰ ਹੱਥ ਨਾ ਲਾਏ ਕਿਉਂਕਿ 'ਪੋਥੀ ਪਰਮੇਸਰ ਕਾ ਥਾਨੁ' ਹੈ।

ਇਸ ਵਿਚ ਇਹ ਵੀ ਲਿਖਿਆ ਹੈ ਕਿ ਸੰਮਤ 1734 (1677 ਈ.) ਵਿਚ **ਜਾਪੁ** ਅਪਨੀ ਰਸਨੀਂ ਉਚਾਰੇ। **ਸ੍ਰੀ ਅਕਾਲ ਉਸਤਤਿ** ਉਚਾਰੀ। ਸ੍ਰੀ ਮੁੱਖ ਵਾਕ **ਸਵੱਯੇ** ਉਚਾਰੇ। 'ਬਾਣੀ ਦਾ ਉਚਾਰ ਹੁੰਦਾ ਰਹੇ, ਇਕ ਗੁਰੂ ਜੀ **ਗ੍ਰੰਥ-ਸਾਗਰ** ਬਣਾਇਆ, ਦੂਜਾ ਗ੍ਰੰਥ ਜੀ **ਅਉਤਾਰ ਲੀਲ੍ਹਾ** ਦਾ ਬਣਾਇਆ ਅਤੇ ਕਰਤਾਰਪੁਰ ਆਦਮੀ ਭੇਜੇ':-

'ਜੁ **ਆਦਿ ਗ੍ਰੰਥ ਸਾਹਿਬ** ਜੀ, ਅਸਾਨੂੰ ਭੇਜੋ। ਤਿਨ੍ਹਾਂ ਜਵਾਬ ਦਿੱਤਾ, ਤਾਂ ਸੋਢੀਆਂ ਆਖ ਭੇਜਿਆ, "ਜੋ ਤੁਸੀਂ ਗੁਰੂ ਹੋ ਹੋਰ ਬਣਾਇ ਲਓ"।ਬਚਨ ਹੋਇਆ, "ਉਨ੍ਹਾਂ ਅਗੇ ਅਸਾਥੇ ਛਿੰਨਾ ਹੈ। ਉਹ ਕਦੋਂ ਦੇਂਦੇ ਹੈਨਿ'। ਪਰ ਬਹੁਤ ਥਾਵੀਂ ਇਹੋ ਲਿਖਿਆ ਹੋਇਆ ਹੈ ਕਿ ਕੇਵਲ ਗੁਰੂ ਗ੍ਰੰਥ ਸਾਹਿਬ ਨੂੰ ਪੜ੍ਹਨਾ। ਕਥਤ ਦਸਮ ਗ੍ਰੰਥ ਦਾ ਕਿਤੇ ਵੀ ਨਾਂ ਨਹੀਂ ਆਉਂਦਾ।

ਟਿਪਣੀ:
ਛਿੱਬਰ ਨੇ ਬੰਸਾਵਲੀਨਾਮੇ ਵਿਚ **ਸਮੁੰਦ੍ਰ ਸਾਗਰ** ਅਤੇ ਅਉਤਾਰ ਲੀਲ੍ਹਾ ਗ੍ਰੰਥ ਦਾ ਜ਼ਿਕਰ ਕੀਤਾ ਹੈ। ਪਰ ਉਸ ਦੇ ਪਿਤਾ ਗੁਰਬਖਸ਼ ਸਿੰਘ ਨੇ **ਗ੍ਰੰਥ-ਸਾਗਰ** ਅਤੇ **ਅਉਤਾਰ ਲੀਲ੍ਹਾ** ਦਾ ਜ਼ਿਕਰ ਕੀਤਾ ਹੈ। ਜਦ ਛਿੱਬਰ ਨੇ ਬੰਸਾਵਲੀਨਾਮਾ ਲਿਖਿਆ ਹੋਵੇਗਾ ਤਾਂ ਉਸ ਦੇ ਪਿਤਾ ਵਲੋਂ ਲਿਖਿਆ ਹੋਇਆ ਰਹਿਤਨਾਮਾ ਜ਼ਰੂਰ ਹੀ ਉਸ ਦੇ ਸਾਹਮਣੇ ਰੱਖਿਆ ਹੋਇਆ ਹੋਵੇਗਾ। ਸਵਾਲ ਪੈਦਾ ਹੁੰਦਾ ਹੈ ਕਿ ਇਕੋ ਘਰ ਦੇ ਪਿਉ ਪੁੱਤ ਨੇ, ਜਿਨ੍ਹਾਂ ਦੇ ਪੁਰਖੇ ਗੁਰੂ ਸਾਹਿਬ ਦੇ ਨਿਕਟ ਵਰਤੀ ਸਨ, **'ਗ੍ਰੰਥ ਸਾਗਰ' ਦੇ ਨਾਂ ਨੂੰ 'ਸਮੁੰਦ੍ਰ ਸਾਗਰ' ਵਿਚ ਕਿਉਂ ਤਬਦੀਲ ਕਰ ਦਿੱਤਾ**? ਦਸਮ ਪਿਤਾ ਵਲੋਂ ਰਚੇ ਕਿਸੇ ਗ੍ਰੰਥ ਦੇ ਨਾਂ ਵਿਚ ਨਾਵਾਂ ਦਾ ਵਖਰਾਉ ਇਹੋ ਸਿੱਧ ਕਰਦਾ ਹੈ ਕਿ ਗੁਰੂ ਸਾਹਿਬ ਨੇ ਕੋਈ ਅਜਿਹਾ ਗ੍ਰੰਥ ਲਿਖਿਆ ਹੀ ਨਹੀਂ ਜਿਸ ਤੇ ਉਨ੍ਹਾਂ ਦਾ ਨਿਸ਼ਾਨ ਹੋਵੇ। ਜੇ ਲਿਖਿਆ ਹੁੰਦਾ ਤਾਂ ਲਿਖਾਰੀ ਉਨ੍ਹਾਂ ਦੀ ਵਡਮੁੱਲੀ ਕਿਰਤ ਨੂੰ ਵੱਖ ਵੱਖ ਨਾਵਾਂ ਨਾਲ ਨਹੀਂ, ਇਕੋ ਨਾਂ ਨਾਲ ਪੁਕਾਰਦੇ।

**ਰਹਿਤਨਾਮਾ ਭਾਈ ਦੇਸਾ ਸਿੰਘ** (ਅਠਾਰ੍ਹਵੀਂ ਸਦੀ ਦਾ ਅੰਤ): ਭੱਟ ਵਹੀਆਂ ਦੀ ਗਵਾਹੀ ਅਨੁਸਾਰ ਦੇਸਾ ਸਿੰਘ ਭਾਈ ਮਨੀ ਸਿੰਘ ਜੀ ਦੇ ਦਸ ਪੁੱਤਰਾਂ ਵਿਚੋਂ ਸੱਭ ਤੋਂ ਛੋਟੇ ਸਨ। ਪਰ ਜ਼ਰੂਰੀ ਨਹੀਂ ਕਿ ਇਹ ਰਹਿਤਨਾਮਾ ਇਸੇ ਦੇਸਾ ਸਿੰਘ ਨੇ ਲਿਖਿਆ ਹੋਵੇ। ਪਿਆਰਾ ਸਿੰਘ ਪਦਮ ਅਨੁਸਾਰ ਹੋਰ ਦੇਸਾ ਸਿੰਘ ਵੀ ਹੋ ਸਕਦਾ ਹੈ ਕਿਉਂਕਿ ਇਸ ਰਹਿਤਨਾਮੇਂ ਦੇ ਲੇਖਕ ਨੇ ਲਿਖਿਆ ਹੈ ਕਿ, ਮੈਂ ਕੁਝ ਚਿਰ ਮੋਰਾਲੀ ਵਾਲੇ ਬੁੰਗੇ ਅੰਮ੍ਰਿਸਰ ਠਹਰਿਆ ਸਾਂ ਜਿੱਥੇ ਕਿ ਕਿਸੇ ਸਮੇਂ ਸ: ਜੱਸਾ

ਸਿੰਘ ਕਲਾਲ ਵੀ ਨਿਵਾਸ ਕਰ ਚੁਕੇ ਸਨ। ਸ: ਜੱਸਾ ਦਾ ਦਿਹਾਂਤ 1783 ਈ. ਹੈ। ਇਸ ਤੋਂ ਪਰਗਟ ਹੁੰਦਾ ਹੈ ਕਿ ਭਾਈ ਦੇਸਾ ਸਿੰਘ ਜੀ ਨੇ ਇਹ ਰਹਿਤਨਾਮਾ ਅਠਾਰ੍ਹਵੀਂ ਸਦੀ ਦੇ ਅੰਤ ਵਿਚ ਲਿਖਿਆ'।

ਇਹ ਹਿਤਤਨਾਮਾ ਛੰਦਾਬੰਦੀ ਵਿਚ ਲਿਖਿਆ ਹੋਇਆ ਹੈ ਅਤੇ ਰਹਿਤ ਬਾਰੇ ਚਰਚਾ ਹੈ। ਇਸ ਵਿਚ ਜਪੁ ਅਤੇ ਜਾਪੁ ਸਾਹਿਬ ਪੜ੍ਹਨ ਬਾਰੇ ਲਿਖਿਆ ਹੋਇਆ ਹੈ ਅਤੇ ਦਸਮ ਗ੍ਰੰਥ ਦੀਆਂ ਕਥਤ ਬਾਣੀਆਂ ਦਾ ਵੀ ਜ਼ਿਕਰ ਹੈ।

**ਦੋਹਰਾ**

ਪ੍ਰਾਤਹ ਉਠ ਇਸਨਾਨ ਕਰਿ। ਪੜ੍ਹਹਿ **ਜਾਪ ਜਪੁ** ਦੋਇ।
ਸੋਦਰ ਕੀ ਚੌਨਕੀ ਕਰੇ। ਆਲਸ ਕਰੈ ਨ ਕੋਇ॥37॥
ਪਹਰਿ ਰਾਤ ਬੀਤ ਹੈ ਜਬਹੀ, 'ਸੋਹਲਾ' ਪਾਠ ਕਰੈ ਸੋ ਤਬਹੀ।
ਦਹੂੰ ਗ੍ਰੰਥ ਮੈਂ ਬਾਨੀ ਜੋਈ।ਚੁਨ ਚੁਨ ਕੰਠ ਕਰੇ ਨਿਤ ਸੋਈ॥38॥
ਸੁਨਹੁ ਸਿੰਘ! ਇਕ ਬਚਨ ਹਮਾਰਾ। ਪ੍ਰਥਮੈ ਹਮ ਨੇ **ਜਾਪੁ** ਉਚਾਰਾ॥133॥
ਪੁਨ **ਅਕਾਲ ਉਸਤਤਿ** ਜੇ ਕਹੀ। ਬੇਦ ਸਮਾਨ ਪਾਠ ਜੇ ਅਹੀ।
ਪੁਨ **ਬਚਿਤ੍ਰ ਨਾਟਕ** ਬਨਵਾਯੋ। ਸੋਢਿ ਬੰਸ ਜਹ ਕਥਾ ਸੁਹਾਯੋ134॥
ਪੁਨ ਦੋ **ਚੰਡੀ ਚਰਿਤ੍ਰ** ਬਨਾਏ। ਅੰਤਰ ਕੇ ਸਬ ਕਬਿ ਮਨ ਭਾਏ।
**ਗਯਾਨ ਪ੍ਰਬੋਧ** ਹਮ ਕਹਾ। ਜਸ ਪਾਠ ਕਰ ਹਰਿ ਪਦ ਲਹਾ॥135॥
ਪੁਨ **ਚੌਬੀਸ ਅਵਤਾਰ** ਕਹਾਨੀ। ਬਰਨਨ ਕਰਾ ਸਮਝੀ ਸਬ ਗਯਾਨੀ।
ਦਤਾਤ੍ਰੇਯ ਕੇ ਗੁਰੂ ਸੁਨਾਏ। ਪੁਨ ਬਚਿਤ੍ਰ ਬਖਯਾਨ ਬਨਾਏ॥136॥
ਤਿਨ ਕੋ ਵੀ ਇਕ ਗ੍ਰੰਥ ਮਖਾਨਾ। ਪੜ੍ਹੈ ਮੂੜ੍ਹ ਸੋ ਹੋਇ ਸਯਾਨਾ।
**ਸ਼ਬਦ ਹਜ਼ਾਰੇ** ਕੇ ਸੁਖਦਾਈ। ਸਬੈ ਨ੍ਰਿਪਨ ਕੀ ਕਥਾ ਸੁਨਾਈ॥137॥
ਸੋ ਮੈਂ ਹਿਤ ਕਰ ਬਚਨ ਸਵਰੀ। ਪੁਨ ਕਹ ਰਹਤ ਨ ਕਹੂੰ ਉਚਾਰੀ।
**ਚਾਰੁ ਚਾਰ ਸੈ ਚਰਿਤ** ਬਨਾਏ। ਜਹਾਂ ਯੁਵਤਿਨ ਕੇ ਛਲ ਦਿਖਰਾਏ॥138॥
ਛੰਦ ਪ੍ਰਬੰਦ ਕਹੈ ਹਮ ਜੇਤੈ। ਗ੍ਰੰਥ ਮਾਹਿ ਬਰਨੇ ਹਮ ਤੇਤੈ।
ਪੁਨ ਖਾਲਸੇ ਕੀ ਰਹਤ ਬਖਾਨੀ। ਰਹਤ ਬਿਨਾਂ ਹੋਇ ਹੈ ਅਗਿਆਨੀ॥139॥
ਰਹਤ ਕ੍ਰਿਆ ਸਿੰਘਨ ਕੋ ਸਾਰਾ। ਗ੍ਰੰਥ ਮਾਹਿ ਨਹਿ ਕਹੂੰ ਉਚਾਰਾ।
ਤਾਂ ਤੇ ਮਮ ਅਗਯਾ ਉਰ ਧਰੋ। ਰਹਤ ਉਚਾਰਨ ਤੁਮਹੀ ਕਰੋ॥140॥

ਇਸੇ ਰਹਿਤ ਨਾਮੇ ਵਿਚ 'ਆਪ ਬੀਤੀ' ਦੇ ਪ੍ਰਸ਼ੰਗ ਹੇਠ ਇਹ ਵੀ ਲਿਖਿਆ ਹੈ:

ਏਕ ਕਤੂਹਤ ਔਰ ਜੋ ਬਰਨਉਂ ਸੁਭ ਸਿਰ ਨਾਇ।
ਸੁਨ ਪਰਤੀਤ ਕਰਿ ਉਰਹਿ ਮੈਂ ਕਹਊਂ ਸਬਹਿ ਸਤ ਭਾਇ॥124}
ਗੋਬਿੰਦ ਸਿੰਘ ਕੋ ਮੈਂ ਹੋਂ ਚੇਰੋ। ਦੇਸਾ ਸਿੰਘ ਨਾਮ ਹੈ ਮੇਰੋ।
ਅੰਮ੍ਰਿਤਸਰ ਇਕ ਬੁੰਗਾ ਅਹੈ। ਨਾਮ ਮੋਰਾਲੀ ਵਾਲਾ ਕਹੈ॥125॥
ਤਾਂ ਮੋ ਜੱਸਾ ਸਿੰਘ ਕ੍ਰਿਪਾਲ। ਬਸਤ ਭਏ ਸੁਖ ਸੌਂ ਬਹੁ ਕਾਲ।
ਹਮ ਭੀ ਤਹਿ ਹੀ ਕਾਲ ਬਿਤਾਯੋ। ਬਿਰਧ ਭਯੋ ਸਬ ਆਯੂ ਗਵਾਯੋ॥126॥
ਪੁਨ ਹਮ ਪਟਨੇ ਮੋ ਚਲ ਆਏ। ਹਰਿਮੰਦਰ ਕੇ ਦਰਸ਼ਨ ਪਾਏ।
ਬੀਸ ਦਿਵਸ ਤਹਿਂ ਬਾਸਾ ਕੀਨੋ। ਅੰਮ੍ਰਿਤ ਪ੍ਰਸਾਦ ਦੇਗ ਤੇ ਲ਼ੀਨੋ॥127॥
ਆਗਿਆ ਲੈ ਅੱਗ੍ਰ ਜਬ ਚਲੇ। ਜਹ ਤਹ ਦਰਸ਼ਨ ਪਾਏ ਭਲੇ।

ਦੇਸਾ ਸਿੰਘ ਦੇ ਰਹਿਤਨਾਮੇ ਵਿਚ ਦੋ ਗੱਲਾਂ ਅਜੇਹੀਆਂ ਹਨ ਜੋ ਇਸ ਦੀ ਲਿਖਣ ਤਾਰੀਖ ਅਤੇ ਸਿੱਖ ਰਹਿਤ ਮਰਯਾਦਾ ਤੇ ਕਿੰਤੂ ਲਾਉਂਦੀਆਂ ਹਨ। ਉਪਰੋਕਤ ਬੰਦ ਨੰ. 125 ਵਿਚ ਦੇਸਾ ਸਿੰਘ ਲਿਖਦਾ ਹੈ ਕਿ ਉਹ ਅੰਮ੍ਰਿਤਸਰ ਵਿਚ ਮੁਰਾਲੀ ਵਾਲੇ ਬੁੰਗੇ ਵਿਚ ਰਿਹਾ ਜਿੱਥੇ ਕਿਸੇ ਸਮੇਂ ਜੱਸਾ ਸਿੰਘ ਕਲਾਲ ਵੀ ਨਿਵਾਸ ਕਰ ਚੁਕਿਆ ਸੀ। ਜੱਸਾ ਸਿੰਘ ਦਾ ਦਿਹਾਂਤ 1783 ਈ. ਵਿਚ ਹੋਇਆ। ਇਸ ਤੋਂ ਜ਼ਾਹਿਰ ਹੈ ਕਿ ਭਾਈ ਦੇਸਾ

ਸਿੰਘ ਜੀ ਨੇ ਇਹ ਰਹਿਤਨਾਮਾ ਅਠਾਰ੍ਹਵੀਂ ਸਦੀ ਦੇ ਅੰਤ ਵਿਚ ਲਿਖਿਆ (ਦੇਖੋ ਪਿਆਰਾ ਸਿੰਘ ਪਦਮ ਸੰਪਦਿਤ, ਰਹਿਤਨਾਮੇ, 2000)। ਦੂਜੀ ਗੱਲ ਹੇਠਲੇ ਬੰਦ ਤੋਂ ਜ਼ਾਹਿਰ ਹੁੰਦੀ ਹੈ ਜਿਸ ਵਿਚ ਅਫੀਮ ਅਤੇ ਭੰਗ ਖਾਣ ਅਤੇ ਇਨ੍ਹਾਂ ਦਾ ਵੱਧ ਸੇਵਨ ਕਾਰਨ ਨਾਲ ਔਰਤ ਨੂੰ ਦੁਖ ਭੋਗਣ ਦੀ ਗੱਲ ਕੀਤੀ ਗਈ ਹੈ।

ਰਤੀ ਅਫ਼ੀਮ ਜੁ ਮਾਸਾ ਭੰਗ। ਇਨ ਕੋ ਖਾਵਹਿ ਕਦੀ ਨਿਸੰਗ।
ਇਸ ਤੇ ਅਧਿਕ ਨਾ ਅਮਲ ਵਧਾਵੈ। ਵਧੈ ਅਮਲ ਤਉ ਨਰ ਦੁਖ ਪਾਵੈ॥32॥

ਇਸੇ ਰਹਿਤਨਾਮੇ ਵਿਚ ਸ਼ਰਾਬ ਪੀਣ ਦੀ ਗੱਲ ਵੀ ਲਿਖੀ ਹੈ ਜੋ ਸਿੱਖ ਰਹਿਤ ਰਯਾਦਾ ਦੇ ਖਿਲਾਫ ਹੈ।

ਰਣ ਮੋ ਚਲੇ ਤੇ ਮਦਰਾ ਸੇਵੈ। ਅਵਰ ਦਿਵਸ ਕਹੂੰ ਨਾਮ ਨ ਲੇਵੈ।
ਰਣ ਕੋ ਪਾਇ ਸਿੰਘ ਜਿਉ ਗਰਜੈ। ਸਨਮੁਖ ਲਰੇ ਮਲੇਛਨ ਬਰਜੈ॥45॥

ਇਨ੍ਹਾਂ ਸਚਾਈਆ ਦੀ ਲੋਅ ਹੇਠ ਇਹ ਮੰਨਣਾ ਪਵੇਗਾ ਕਿ ਇਹ ਰਹਿਤਨਾਮਾ 1783 ਈ. ਤੋਂ ਬਾਅਦ ਵਿਚ ਲਿਖਿਆ ਗਿਆ। 1783 ਤੋਂ ਪਹਿਲਾਂ ਅੰਗਰੇਜ਼ਾਂ ਨੇ ਦਸਮ ਗ੍ਰੰਥ ਦੀ ਮਿੱਥ ਨੂੰ ਕੋਲਬਰੁਕ ਵਾਲੀ ਬੀੜ ਰਾਹੀਂ ਪ੍ਰਚੱਲਤ ਕਰ ਦਿੱਤਾ ਸੀ। ਇਸ ਰਹਿਤਨਾਮੇ ਵਿਚ ਜਿਨ੍ਹਾਂ ਬਾਣੀਆਂ ਦਾ ਜ਼ਿਕਰ ਆਇਆ ਹੈ (ਦੇਖੋ ਬੰਦ ਨੰ. 133-140) ਉਹ ਸਾਰੀਆਂ ਕੋਲਬਰੁਕ ਵਾਲੀ ਬੀੜ ਵਿਚ ਦਰਜ ਹਨ।

7. **ਸਿੱਖਾਂ ਦੀ ਭਗਤਮਾਲਾ** (?): ਆਮ ਵਿਚਾਰ ਹੈ ਕਿ ਸਿੱਖਾਂ ਦੀ ਭਗਤਮਾਲਾ ਭਾਈ ਮਨੀ ਸਿੰਘ ਦੀ ਰਚਨਾ ਹੈ।ਇਸ ਪੁਸਤਕ ਵਿਚ ਭਾਈ ਮਨੀ ਸਿੰਘ ਜੀ ਦੀਆਂ ਕਿਰਤਾਂ ਵਿਚ । ਪਹਿਲਾਂ ਤਾਂ ਭਾਈ ਮਨੀ ਸੰਘ ਬਾਰੇ ਕਈ ਭੁਲੇਖੇ ਹਨ; ਗਿਆਨੀ ਗੁਰਦਿਤ ਸਿੰਘ ਅਨੁਸਾਰ ਮਨੀ ਸਿੰਘ ਵੀ ਦੋ ਹੋਏ ਹਨ। ਪਹਿਲੇ ਅਲੀਪੁਰ ਦੇ ਵਾਸੀ ਅਤੇ ਦੂਜੇ ਭਾਈ ਮਨੀ ਸਿੰਘ ਕੰਬੋਵਾਲ। ਪਰ ਇਸ ਵਿਚ ਕੋਈ ਸ਼ੱਕ ਨਹੀਂ ਕਿ ਭਾਈ ਮਨੀ ਸਿੰਘ ਗੁਰੂ ਗੋਬਿੰਦ ਸਿੰਘ ਜੀ ਦੇ ਆਨਿਨ ਖਿੱਖ ਸਨ। ਦੂਜੀ ਮਹੱਤਵਪੂਰਨ ਵਿਵਾਦ ਇਹ ਕਿ ਸਿੱਖਾਂ ਦੀ ਭਗਤ ਮਾਲਾ ਦਾ ਕਰਤਾ ਕੌਣ ਹੈ। ਭਾਈ ਵੀਰ ਸਿੰਘ ਨੇ ਸਿੱਖਾਂ ਦੀ ਭਗਤ ਮਾਲਾ ਸੱਭ ਤੋਂ ਪਹਿਲਾਂ 1912 ਵਿਚ ਸੰਪਾਦ ਕੀਤੀ ਜਿਸ ਵਿਚ ਉਨ੍ਹਾਂ ਸ਼ੱਕ ਜ਼ਾਹਿਰ ਕਰਦਿਆ ਲਿਖਿਆ ਕਿ ਸਿੱਖਾਂ ਦੀ ਭਗਤਮਾਲਾ, 'ਭਾਈ ਮੰਨੀ ਸਿੰਘ ਜੀ ਨੇ ਸਚ ਮੁਚ ਲਿਖੀ ਹੈ ਯਾ ਕਿਸੇ ਨੇ ਲਿਖ ਕੇ ਉਨ੍ਹਾਂ ਦਾ ਨਾਮ ਦੇ ਦਿੱਤਾ, ਇਹ ਗਲ ਇਤਿਹਾਸ ਖੋਜੀਆਂ ਲਈ ਢੂੰਡ ਦੀ ਮੁਤਾਜ ਹੈ'।

ਡਾ. ਸੁਰਿੰਦਰ ਸਿੰਘ ਕੋਹਲੀ ਹੋਰਾਂ ਦਾ ਵੀ ਵਿਚਾਰ ਹੈ ਕਿ ਭਾਈ ਮਨੀ ਸਿੰਘ ਇਸ ਕਿਰਤ ਦਾ ਲੇਖਕ ਨਹੀਂ ਹੋ ਸਕਦਾ ਕਿਉਂਕਿ ਇਸ ਵਿਚ ਕਈ ਸਾਖੀਆਂ ਹਨ ਜੋ ਗੁਰਮਤ ਫਿਲਾਸਫੀ ਦੇ ਵਿਰੁਧ ਹਨ।(ਦੇਖੋ ਪੰਜਾਬੀ ਸਾਹਿਤ ਦਾ ਇਤਿਹਾਸ-ਪੰਜਾਬੀ ਯੂਨੀਵਰਸਿਟੀ, 1987)।

ਡਾ. ਤਰਲੋਚਨ ਸਿੰਘ ਬੇਦੀ ਵਲੋਂ ਸੰਪਾਦਿਤ ਕੀਤੀ ਹੋਈ "ਸਿੱਖਾਂ ਦੀ ਭਗਤਮਾਲਾ" ਵਿਚ ਅਨੇਕ ਨੁਕਤੇ ਉਠਾਏ ਗਏ ਹਨ ਜੋ ਇਸ ਦੀ ਪਰਮਾਣਿਕਤਾ ਤੇ ਪ੍ਰਸ਼ਨ ਅਠਾਉਂਦੇ ਹਨ। ਜਿਵੇਂ:

1. ਕਈ ਥਾਈਂ ਗੁਰਬਾਣੀ ਦੀਆਂ ਉਦਾਹਰਣਾਂ ਗ਼ਲਤ ਦਿੱਤੀਆਂ ਹੋਈਆਂਹਨ ਜਿਵੇਂ, 'ਜੇਹਾ ਬੀਜੇ ਸੋ ਲੁਣੇ ਕਰਮ ਕਾ ਖੇਤ' (ਸਹੀ: ਜੇਹਾ ਬੀਜੇ ਸੋ ਲੁਣੈ ਮਥੈ ਜੋ ਲਿਖਿਆਸੁ) ਅਤੇ 'ਨਹ ਕਛ ਜਨਮੇ ਨਹ ਕਛ ਮਰੇ ਆਪਨ ਚਲਤ ਆਪਣੀ ਕਰੈ' (ਸਹੀ: ਨਹ ਕਿਛੁ ਜਨਮੈ ਨਹ ਕਿਛੁ ਮਰੈ।
2. ਕਈ ਸਾਖੀਆਂ ਵਿਚ ਗੁਰਮੱਤ ਦੇ ਉਲਟ ਆਸ਼ੇ ਹਨ ਜਿਵੇਂ, 'ਜੋ ਏਥੇ ਪਿਤ੍ਰਾਂ ਦੇ ਨਮਿਤ ਦੇਂਦੇ ਹੈਨ ਤਾਂ ਪਿਤ੍ਰ ਨੂੰ ਪਹੁੰਚਦਾ ਹੈ ਕਿ ਨਹੀਂ ਪਹੁੰਚਦਾ ਹੈ॥ ਤਾਂ ਬਚਨ ਹੋਇਆ ਪਹੁੰਚਦਾ ਹੈ...ਜੋ ਪਿਤ੍ਰਾਂ ਦੇ ਦਿਨ ਆਵਦੇ ਹੈਨ ਤਾਂ ਸਿਖਾਂ ਵਿਚ ਪਰਵੇਸ਼ ਕਰਦੇ ਹੈਨ॥ ਤੇ ਖਤ੍ਰੀਆਂ ਬ੍ਰਹਬਣਾ ਚਹੁ ਵਰਨ ਦੇ ਪਿਤ੍ਰ ਬ੍ਰਹਮਣ ਵਿਚ ਪਰਵੇਸ਼ ਕਰਦੇ ਹਨ॥ ਓਹ ਅਹਾਰ ਉਨਾ ਨੂੰ ਪਹੁੰਚਦਾ ਹੈ'।(ਦੇਖੋ ਸਾਖੀ ਨੰ. 90)
3. ਕਈ ਥਾਵੀਂ ਇਤਿਹਾਸਕ ਪੱਖੋਂ ਵੀ ਊਣਤਾਈਆਂ ਹਨ ਜਿਵੇਂ ਚੌਥੇ ਗੁਰੂ ਰਾਮ ਦਾਸ ਜੀ ਧਰਮ ਦਾਸ ਖੇਟਯ ਤੇ ਡੂਗਰ ਦਾਸ ਆਦਿਕ ਸਿਖਾਂ ਨੂੰ ਉਪਦੇਸ਼ ਦਿੰਦੇ ਦੱਸੇ ਗਏ ਹਨ ਕਿ "ਪਿਛਲੀ ਰਾਤੀਂ ਉਠਕੇ ਇਸਨਾਨ

ਕਰਕੇ ਵਾਹਿਗੁਰੂ ਕਾ ਨਾਮ ਜਪਣਾ। ਤੇ ਅੰਮ੍ਰਿਤ ਵੇਲੇ ਜਾਇ ਕੇ ਗਿਰੰਥ ਜੀ ਦਾ ਦਰਸ਼ਨ ਕਰਣਾ ਅਤੇ ਦਪਹਿਰ ਸਮੇਂ ਚਰਣ ਕਵਲ ਪੜ੍ਹਨੇ ਸੁਨਣੇ॥ ਦੂਇ ਘੜੀਆਂ ਦਿਹੁ ਰਹਿੰਦੇ ਤੇ ਦੁਇ ਘੜੀਆਂ ਰਾਤ ਜਾਂਦੀ ਤੀਕਰ ਰਹੁਰਸ ਪੜਨੀ॥ ਉਸਤੋਂ ਉਪਰੰਤ ਕਥਾ ਕੀਰਤਨ ਸੁਣਕੇ ਉਪਰੰਤ ਕੀਰਤਨ ਸੋਹਿਲਾ ਪੜਿਕੇ ਸੌਣਾ"॥( ਦੇਖੋ ਸਾਖੀ ਨੰ, 47)

4. ਗੁਰੂ ਤੇਗ ਬਹਾਦਰ ਜੀ ਦੀ ਸ਼ਹਾਦਤ ਬਾਰੇ ਇਤਿਹਾਸਕ ਤੱਥ ਨੂੰ ਗ਼ਲਤ ਬਿਆਨਿਆ ਗਿਆ ਹੈ। ਔਰੰਗਜ਼ੇਬ ਦੇ ਹੁਕਮ ਤੇ ਸ਼ਹੀਦ ਕਰਨ ਦੀ ਬਜਾਏ ਇਹ ਦਰਸਾਇਆ ਗਿਆ ਹੈ ਕਿ ਗੁਰੂ ਸਾਹਿਬ ਨੇ ਖੁਦ ਇਕ ਰਾਜਪੂਤ ਨੂੰ ਉਨ੍ਹਾਂ ਦਾ ਸਿਰ ਕਤਲ ਕਰਨ ਲਈ ਕਿਹਾ ਅਤੇ ਉਸ ਨੇ ਗੁਰੂ ਸਾਹਿਬ ਦਾ ਸਿਰ ਧੜ ਨਾਲੋਂ ਜੁਦਾ ਕਰ ਦਿੱਤਾ।( ਦੇਖੋ ਸਾਖੀ ਨੰ. 122)
5. ਇਸ ਪੁਸਤਕ ਵਿਚ ਇਕ ਥਾਂ ਸਿੱਖਾਂ ਦੀਆਂ "ਬ੍ਰਿਤਾਂ ਠਹਿਰਾਣ ਲਈ" ਅਮਲ ਖਾਣ ਦੀ ਹਦਾਇਤ ਦਿੱਤੀ ਹੋਈ ਹੈ। (ਦੇਖੋ ਸਾਖੀ ਨੰ, 156)
6. "ਵਰਤਣ ਦਾ ਰਹਿਤਨਾਮਾ" ਵਿਚ ਸਿੱਖਾਂ ਦੀਆਂ ਦਸ ਹੀ ਰਹਿਤਾਂ ਲਿਖੀਆਂ ਹਨ। "ਸਤਿਗੁਰ ਨੇ ਕਿਰਪਾ ਕਰਕੇ ਦਸ ਹੀ ਰਹਿਤਾਂ ਉਪਰ ਦਸਖਤ ਕੀਤੇ"। ਇਨ੍ਹਾਂ ਰਹਿਤਾ ਬਾਰੇ ਸਿਖ, ਗੁਰੂ ਗੋਬਿੰਦ ਸਿੰਘ ਜੀ ਤੋਂ ਸ਼ੰਕਿਆਂ ਦੇ ਰੂਪ ਵਿਚ ਪੁਛਦੇ ਹਨ ਅਤੇ ਗੁਰੂ ਸਾਹਿਬ ਨੂੰ ਉੱਤਰ ਦਿੰਦੇ ਦਿਖਾਇਆ ਗਿਆ ਹੈ। ਪਰ ਇਨ੍ਹਾਂ ਵਿਚੋਂ ਬਹੁਤੀਆਂ ਰਹਿਤਾਂ ਗੁਰਮਤ ਅਨੁਸਾਰ ਨਹੀਂ ਸਗੋਂ ਸਮਝੌਤੇਵਾਦੀ ਭਾਵਨਾ ਤਹਿਤ ਮਨਮਤ ਅਨੁਸਾਰ ਘੜੀਆਂ ਹੋਈਆਂ ਜਾਪਦੀਆਂ ਹਨ। ਇਨ੍ਹਾਂ ਨੂੰ ਭਾਈ ਮਨੀ ਸਿੰਘ ਵਰਗੇ ਸ਼ਰਧਾਵਾਨ ਗੁਰੂ ਦੇ ਸਿੱਖ, ਜੋ ਗੁਰੂ ਘਰ ਦਾ ਨਿਕਟਵਰਤੀ ਵਿਅਕਤੀ ਸੀ, ਨਾਲ ਜੋੜਨਾ ਅਸੰਭਵ ਹੈ। (ਦੇਖੋ ਸਾਖੀ ਨੰ. 157)

ਇਨ੍ਹਾਂ ਸਾਖੀਆਂ ਵਿਚ ਗੁਰਮੱਤ ਵਿਰੋਧੀ ਬ੍ਰਹਮਣਵਾਦੀ ਵਿਚਾਰਧਾਰਾ ਨੂੰ ਠੋਸਿਆ ਗਿਆ ਹੈ। ਜਿਵੇਂ ਵਿਆਹ ਸ਼ਾਦੀ ਦੀ ਰਸਮ ਬਾਰੇ ਕਿਹਾ ਹੈ ਕਿ ਪਹਿਲਾਂ ਅਨੰਦ ਪੜ੍ਹਨਾ ਫਿਰ ਅਰਦਾਸ ਕਰਨੀ ਅਤੇ ਪਿਛੋਂ ਜਿਵੇਂ ਬ੍ਰਾਹਮਣ ਪੜ੍ਹਦੇ ਹਨ ਉਸੇ ਤਰਾਂ ਪੜ੍ਹਨਾ। ਗੁਰੂ ਸਾਹਿਬ ਕੋਲੋਂ ਭਦਣ ਕਰਨ ਬਾਰੇ ਕਹਾਇਆ ਗਿਆ ਹੈ ਕਿ ਮਾਤਾ ਪਿਤਾ ਦੇ ਮਰਨ ਪਿੱਛੋਂ ਭਦਣ ਨਹੀਂ ਕਰਨਾ ਬਾਕੀ ਦੇ ਸਾਰੇ ਕ੍ਰਿਆ ਕਰਤੂਤਾਂ ਜਿਵੇਂ ਰਾਸ ਆਵੇ ਕਰ ਲੈਣਾ। ਕਚਹਿਰੀਆਂ ਜਾਣ ਵਾਲੇ ਸਿੱਖਾਂ ਨੂੰ ਦਾੜ੍ਹੀਆਂ ਅਤੇ ਕੇਸਾਂ ਨੂੰ ਕੈਂਚੀ ਨਾਲ ਇਕੋ ਜਹੇ ਕਰਨ ਬਾਰੇ ਕਿਹਾ ਗਿਆ ਹੈ।ਸਾਫ ਜ਼ਾਹਿਰ ਹੈ ਕਿ ਸਿੱਖਾਂ ਦੀ ਭਗਤਮਾਲਾ ਗੁਰੂ ਦੇ ਇਕ ਆਨਿਨ ਸਿੱਖ, ਭਾਈ ਮਨੀ ਸਿੰਘ, ਦੀ ਕਿਰਤ ਕਦਾਚਿੱਤ ਨਹੀਂ ਹੋ ਸਕਦੀ।

### 6 ਕੁਇਰ ਸਿੰਘ: ਗੁਰਬਿਲਾਸ ਪਾਤਸ਼ਾਹੀ 10 (1751)

ਇਸ ਗ੍ਰੰਥ ਦਾ ਕਰਤਾ ਇਕ ਸਹਿਜਧਾਰੀ ਸਿੱਖ ਕੁਇਰ ਸਿੰਘ ਹੈ। ਇਹ ਗ੍ਰੰਥ ਗੁਰੂ ਗੋਬਿੰਦ ਸਿੰਘ ਜੀ ਦੇ ਅਕਾਲ ਚਲਾਣਾ ਕਰਨ ਤੋਂ 43 ਸਾਲ ਬਾਅਦ ਵਿਚ ਲਿਖਿਆ ਗਿਆ।ਕਿਉਂਕਿ ਕੁਅਰ ਸਿੰਘ ਭਾਈ ਮਨੀ ਸਿੰਘ ਦਾ ਨਿਕਟ ਸਮਕਾਲੀ ਰਿਹਾ ਸੀ ਇਸ ਲਈ ਗੁਰਬਿਲਾਸ ਪਾਤਸ਼ਾਹੀ 10 ਵਿਚ ਅੰਕਤ ਵਾਕਫੀਅਤ ਮਨੀ ਸਿੰਘ ਦੇ ਵਿਆਖਿਆਨਾਂ ਤੇ ਅਧਾਰਤ ਹੈ ਇਸ ਵਿਚ ਮਨੀ ਸਿੰਘ ਦਾ ਨਾਂ ਕਈ ਬਾਰੀ ਆਇਆ ਹੈ। ਇਸ ਲਈ ਕੁਇਰ ਸਿੰਘ ਦੇ ਗੁਰਬਿਲਾਸ ਦਾ ਨਾਂ ਬੜੀ ਦੇਰ ਤੱਕ 'ਭਾਈ ਮਨੀਂ ਸਿੰਘ ਦਾ ਗੁਰਬਿਲਾਸ' ਰਿਹਾ (ਫੌਜਾ ਸਿੰਘ, 1968)। ਉਸ ਪਾਸ ਸੈਨਾਪਤਿ ਦੀ 'ਗੁਰ ਸੋਭਾ' ਅਤੇ 'ਬਚਿਤ੍ਰ ਨਾਟਕ' ਵੀ ਮੌਜੂਦ ਸਨ। ਇਸ ਲਈ ਗੁਰਬਿਲਾਸ ਪਾਤਸ਼ਾਹੀ 10 ਵਿਚ ਗੁਰੂ ਸਾਹਿਬ ਦੇ ਜੀਵਨ ਬਾਰੇ ਸੱਭ ਤੋਂ ਵੱਧ ਭਰੋਸੇਯੋਗ ਵਿਸਥਾਰ ਮਿਲਦਾ ਹੈ। ਇਸ ਵਿਚ ਪਹਿਲੀ ਵਾਰ ਗੁਰੂ ਗੋਬਿੰਦ ਸਿੰਘ ਵਲੋਂ ਦਰਬਾਰ ਸਜਾ ਕੇ ਪੰਜ ਸਿਰ ਮੰਗਣ ਦਾ ਜ਼ਿਕਰ ਹੈ। ਇਕੱਲੇ ਇਕੱਲੇ ਸਿੱਖ ਨੂੰ ਤੰਬੂ ਵਿਚ ਲਜਾਇਆ ਗਿਆ ਅਤੇ ਅਗਲਾ ਸਿਰ ਮੰਗਣ ਤੋਂ ਪਹਿਲਾਂ ਲਹੂ ਨਾਲ ਭਿੱਜੀ ਤਲਵਾਰ ਦਰਬਾਰ ਵਿਚ ਦਿਖਾਈ ਗਈ। ਇਸ ਸਾਰੇ ਕੌਤਕ ਤੋਂ ਬਾਅਦ ਪੰਜਾਂ ਸਿੱਖਾਂ ਨੂੰ ਅੰਮ੍ਰਿਤ ਛਕਾਇਆ ਗਿਆ ਅਤੇ 'ਸਿੰਘ' ਦਾ ਨਾਮ ਦੇ ਕੇ ਕਕਾਰ ਪਹਿਨਾਏ ਗਏ। ਮਗਰੋਂ ਇਸੇ ਬਾਟੇ ਚੌਂ ਗੁਰੂ ਸਾਹਬ ਅੰਮ੍ਰਿਤ ਛੱਕ ਕੇ ਖ਼ੁਦ ਵੀ 'ਸਿੰਘ' ਸਜ ਗਏ ਜਿਸ ਕਰਕੇ ਇਹ ਮਿਸਾਲ, " ਵਾਹ ਵਾਹ ਗੁਰੂ ਗੋਬਿੰਦ ਸਿੰਘ ਆਪੇ ਗੁਰ ਚੇਲਾ" ਮਸ਼ਹੂਰ ਹੋ ਗਈ। ਇਸ ਗ੍ਰੰਥ ਵਿਚ ਖੰਡੇ ਦੀ ਪਾਹੁਲ ਤਿਆਰ ਕਰਨ ਦੀ ਵਿਧੀ ਅਤੇ ਅੰਮ੍ਰਿਤ ਛੱਕਣ ਵਾਲਿਆਂ ਲਈ ਰਹਿਤ ਦਾ ਵੀ ਜ਼ਿਕਰ ਹੈ ਅਤੇ ਪੰਜ ਕਕਾਰਾਂ ਦਾ ਵਰਨਣ ਵੀ ਹੈ। ਇਸ ਪੁਸਤਕ ਦੇ ਨੌਵੇਂ ਅਧਿਆਏ ਵਿਚ ਖ਼ਾਲਸਾ ਪੰਥ ਦੀ ਸਾਜਨਾ ਵਾਰੇ ਵਿਸਥਾਰ ਪੂਰਬਕ ਲਿਖਿਆ ਹੋਇਆ ਹੈ। ਪਰ ਦਸਮ ਗ੍ਰੰਥ ਬਾਰੇ ਕੁਝ ਵੀ ਨਹੀਂ ਲਿਖਿਆ ਹੋਇਆ। ਦਸਮ ਗ੍ਰੰਥ ਦੀ ਜਿਸ ਬੀੜ ਨੂੰ ਮਨੀ ਸਿੰਘ ਦੇ ਨਾਂ ਨਾਲ ਜੋੜ ਕੇ ਦਸਮ ਗ੍ਰੰਥ ਦਾ ਭੁਲੇਖਾ ਪਾਇਆ ਜਾ ਰਿਹਾ ਹੈ ਕੀ ਉਸ ਬਾਰੇ ਭਾਈ ਕੁਇਰ ਸਿੰਘ ਨੂੰ ਨਾ ਪਤਾ ਹੁੰਦਾ ਜੋ ਮਨੀ ਸਿੰਘ ਹੋਰਾਂ ਦਾ ਨਿਕਟ ਵਰਤੀ ਰਿਹਾ ਹੈ?

### ਖਾਲਸਾ ਪੰਥ ਦੀ ਸਾਜਨਾ

**ਦੋਹਰਾ**

ਰੈਨ ਪਯਾਨ ਸੁ ਦਿਨ ਚੜ੍ਹਯੋ, ਜਗੇ ਸਕਲ ਨਰ ਨਾਰਿ।
ਵੈਸਾਖੀ ਕ ਦਰਸ ਪਰ, ਸੰਗਤਿ ਮਿਲੀ ਅਪਾਰ॥ 9-3
ਅੰਮ੍ਰਿਤ ਗੁਰੂ ਤਿਯਾਰ ਕਰ, ਕੈ ਅਰਦਾਸ ਕੀ ਰੀਤ।
ਡਾਢੇ ਕਮਰ ਛਕਾਇ ਕੈ, ਸਨਮੁਖ ਪੰਚ ਸੁ ਨੀਤ ॥9-27 ॥

**ਰਹਿਤ ਮਰਯਾਦਾ**

ਸਦਾ ਤੋਰਕੰ ਮਾਰਨੰ, ਸਤ ਸੰਗ। ਕਰੈ ਨਾਰਿ ਸੰਗੰ ਨ ਕਛ ਹੀਨ ਰੰਗੰ।
ਕੰਘਾਯੰ ਕਰੈ ਦਇ ਵਾਰੰ ਸੁਧਾਰੰ।ਸਦਾਵੰਤ ਸੁਧੰ ਕਰੋ ਨਾਨ ਪਯਾਰੰ।9-41
ਦੁਈ ਵਖਤ ਨਤਨੰ ਦੇਸ ਕਾਲ। ਦਿੰ ਆਠ ਮੈ ਨਾਰੀ ਬਿਸਾਲੰ।9-42
ਇਕੰ ਬਾਰ ਭੋਜੰ ਨਵੀਨੰ ਪਟਾਹੀ। ਦਿਨੰ ਆਠਵੈ ਨੀਤ ਕੇਸੰ ਸੁਚਾਹੀ।9-42
ਜੂਆ ਵੇਸਵਾ ਕਾਮਨਾ ਲੋਭ ਤਯਾਗੇ। ਮਲੇਛਾਨ ਰੂਪੰ ਤਜੇ ਸੂਖ ਪਾਗੇ।
ਗੇਰੂ ਮੰਤ੍ਰ ਹੀਨੰ ਤਜੋ ਤਾਹਿ ਸਮਗੰ। ਕਹੈ ਗ੍ਰੰਥ ਜੀ ਬੈਨ ਐਸੇ ਅਭੰਗੰ। 9-43

### ਗੁਰੂ ਗ੍ਰੰਥ ਸਾਹਿਬ ਨੂੰ ਗੁਰਗੱਦੀ

**ਭੁਜੰਗ ਛੰਦ**

ਦਿਜੈ ਦਾਨ ਭੂਖੈ, ਲਹੋ ਜਾਇ ਪਯਾਰੇ। ਦਿਵਾਨੰ ਲਗਾਵੈ, ਸੁਨੇ ਸਬਦ ਸਾਰੇ।
ਗੁਰੁ ਗ੍ਰੰਥ ਜਾਨੋ ਸਦਾ ਅੰਗ ਸੰਗੰ। ਸੁਨੋ ਗਾਥ ਪੁਰਾਨ ਕੀ ਚੀਤ ਰੰਗੰ। (9-44)
ਜਹਾਂ ਧਰਮਸਾਲ ਤਹਾਂ ਨੀਤ ਜੈਯੈ। ਗੁਰੂ ਦਰਸ ਕੀਜੈ ਮਹਾਂ ਸੂਖ ਪੈਯੈ।
ਜਪੋ ਵਾਹਿਗੁਰੂ ਜਾਪ ਚੀਤੰ ਸਦਾ ਹੀ। ਸਦਾ ਨਾਮ ਲੀਜੈ ਗੁਰੂ ਗੀਤ ਗਾਹੀ।। (9-45)

ਇਕੀਵੇਂ ਅਧਿਆਏ ਵਿਚ ਵੀ ਗੁਰੁ ਗ੍ਰੰਥ ਜੀ ਨੂੰ ਗੱਦੀ ਦੇਣ ਦੀ ਪ੍ਰੋੜ੍ਹਤਾ ਕੀਤੀ ਹੈ।

ਚੌਪਈ

ਗ੍ਰਿਹ ਗ੍ਰਿਹ ਪੋਥੀ ਗ੍ਰੰਥ ਲਿਖਾਈ। ਪੂਜਾ ਭਖਤ ਭਜਨ ਨਹਿ ਗ੍ਰਾਹੀ।
ਹਰਿ ਸਿਮਰਨ ਬਿਨ ਕਾਮ ਵਿਕਾਰੀ। ਸੰਤ ਕਹਾਵੈ ਚਿੱਤ ਪਰ ਨਾਰੀ॥ (92)
ਤਾਂ ਤੇ ਘੋਰ ਕਲੂ ਕੇ ਮਾਹੀ। ਸੰਤ ਦੁਰੈਂ ਰਵਿ ਘਨ ਸਮ ਤਾਹੀ।
ਤਾਂ ਤੇ ਜੋ ਮੁਹ ਸਿਖ ਸੁਜਾਨਾ। ਮਾਨੇ ਗੁਰੁ ਗ੍ਰੰਥ ਭਗਵਾਨਾ।। (93)
ਮੋ ਨਿਜ ਬਪੁ ਯਾ ਸਮ ਕੋ ਨਾਹੀ। ਪੂਰਬ ਸ੍ਰੀ ਗੁਰ ਨਾਨਕ ਆਹੀ।
ਪੂਰਬ ਸ੍ਰੀ ਗੁਰ ਨਾਨਕ ਦੇਵਾ। ਬਾਂਛਾ ਬੰਦ ਸਰੂਪ ਨ ਭੇਵਾ॥ (94)
ਬੁਢੇ ਰਾਮ ਦਾਸ ਪ੍ਰਤਿ ਜੋਯ। ਅਗਯਾ ਕਰੀ ਆਪ ਗੁਰ ਸੋਯ।
ਦਸ ਅਵਤਾਰ ਹਮਾਰੇ ਜਾਨ। ਤੁਮਰੀ ਕੁਲ ਹੋਇ ਹੈ ਪਰਧਾਨ॥ (95)
ਦਸ ਅਵਤਾਰ ਗੁਪਤ ਹੈ ਜਾਂਹਿ। ਕੁਲ ਨਹਿ ਪ੍ਰਗਟੈਗੀ ਪੁਨਿ ਤਾਹਿ।
ਗੁਰਿਆਈ ਕਾ ਨਹਿ ਅਬ ਕਾਲ। ਤਿਲਕ ਨ ਦੇਵਹਿਗੇ ਕਿਸ ਭਾਲ॥ (96)
ਸਰਬ ਸੁ ਸੰਗਤਿ ਖਾਲਸ ਮਾਨ। ਸ੍ਰੀ ਅਸਿਕੇਤੁ ਗੋਦ ਮੈ ਜਾਨ।
ਲੜ ਪਕੜਾਇ ਸਬਦ ਕਾ ਰੂਪ। ਜੋ ਮਾਨੇ ਸੋ ਸਿੰਘ ਅਨੂਪ॥ (97)
ਦਰਸਨ ਗੁਰ ਕਾ ਹੈ ਸਵਧਾਨ। ਸ੍ਰੀ ਗ੍ਰੰਥ ਜੀ ਸਾਹਿਬ ਮਾਨ।
'ਲੈ ਆਵੋ ਤਾ ਕੋ ਯਾ ਥਾਨਾ'। ਲੈ ਆਏ ਗੁਰ ਦਸਮ ਸੁਜਾਨਾ।। (98)
ਸੁਨ ਕੈ ਕਹਾ ਏਹੁ ਇਤਿਹਾਸ। 'ਚਲੋ ਆਦਿ ਸਤਿਗੁਰ ਕੇ ਪਾਸ'।
ਤਬ ਪੁਨਿ ਆਪ ਉਠੇ ਸਭ ਸੰਗਾ। ਪੈਸੇ ਪਾਂਚ ਨਲੀਏਰ ਸੁ ਅੰਗਾ।। (99)

ਲੈ ਕੇ ਤਾਹਿ ਅਰਪ ਕੀ ਬੰਦਨ। ਪ੍ਰਦੱਖਨ ਕਰਤੇ ਮਨ ਰੰਗਨ।
ਕਹਾ 'ਜੋਇ ਬਚ ਕੀਨਾ ਚਾਹੇ। ਪਾਠ ਕਰੈ ਗੁਰ ਕੋ ਸੁਖ ਪਾਏ'॥ (100)
ਯਾ ਸਮ ਔਰ ਕੋਈ ਗੁਰ ਨਾਹੀ। ਬਿਨਾ ਕਾਨ ਸਚੁ ਬਾਕ ਭਨਾਹੀ।
ਯੱਦਪਿ ਰਾਜੈ ਕੈ ਹੋਇ ਪਾਸ। ਤਦਪਿ ਨ ਚਾਹੈ ਮਾਨਤ ਤਾਸ॥ (101)

ਕੁਇਰ ਸਿੰਘ ਨੇ ਗੁਰੂ ਗੋਬਿੰਦ ਸਿੰਘ ਜੀ ਦੇ ਸਿੱਖ ਪੰਥ ਨਾਲ ਸੰਬੰਧਤ ਪ੍ਰਮੁੱਖ ਸਿਧਾਂਤਾਂ ਬਾਰੇ ਖੋਲ੍ਹ ਕੇ ਲਿਖਿਆ ਹੈ। ਜਿਵੇਂ ਅੰਮ੍ਰਿਤ ਛਕਾਉਣ, ਖ਼ਾਲਸਾ ਸਾਜਨ, ਰਹਿਤ ਮਰਯਾਦਾ ਅਤੇ ਕਕਾਰਾਂ ਬਾਰੇ ਭਰਪੂਰ ਵਾਕਫੀਅਤ ਦਿੱਤੀ ਹੈ। ਗੁਰੂ ਗੋਬਿੰਦ ਸਿੰਘ ਜੀ ਵਲੋਂ ਸ੍ਰੀ ਗੁਰੂ ਗ੍ਰੰਥ ਸਾਹਬ ਨੂੰ ਸਾਖਿਆਤ ਤੌਰ ਤੇ ਮਾਨਤਾ ਦਿੱਤੀ ਗਈ ਹੈ। ਪਰ ਗੁਰੂ ਗੋਬਿੰਦ ਸਿੰਘ ਜੀ ਵਲੋਂ ਰਚਤ ਕਿਸੇ ਗ੍ਰੰਥ ਬਾਰੇ ਕੋਈ ਜ਼ਿਕਰ ਨਹੀਂ ਕੀਤਾ ਗਿਆ, ਖਾਸ ਕਰਕੇ 'ਦਸਮ ਗ੍ਰੰਥ' ਬਾਰੇ ਤਾਂ ਇਕ ਵੀ ਸ਼ਬਦ ਲਿਖਿਆ ਹੋਇਆ ਨਹੀਂ ਮਿਲਦਾ। ਕੀ ਇਹ ਆਪਣੇ ਆਪ ਵਿਚ ਇਕ ਹੋਰ ਸਬੂਤ ਨਹੀਂ ਕਿ ਉਸ ਵੇਲੇ ਕੋਈ "ਦਸਮ ਗ੍ਰੰਥ" ਨਾਮੀ ਲਿਖਤ ਮੌਜੂਦ ਨਹੀਂ ਸੀ?

**5. ਕੇਸਰ ਸਿੰਘ ਛਿੱਬੜ: ਬੰਸਾਵਲੀਨਾਮਾ ਦਸਾਂ ਪਾਤਸ਼ਾਹੀਆਂ ਕਾ (1769 ਜਾਂ 1779 ਈ.)**

ਸਭ ਤੋਂ ਪਹਿਲਾਂ ਕੇਸਰ ਸਿੰਘ ਛਿੱਬੜ ਦੇ 'ਬੰਸਾਵਲੀਨਾਮਾ ਦਸਾਂ ਪਾਤਸ਼ਹੀਆਂ ਕਾ' ਨੂੰ 1972 ਵਿਚ ਰਤਨ ਸਿੰਘ ਜੱਗੀ ਦੀ ਸੰਪਾਦਨਾ ਹੇਠ 'ਪਰਖ਼' ਨਾਮੀ ਪੰਜਾਬੀ ਮੈਗਜ਼ੀਨ (ਸੰਪ. ਸੁਰਿੰਦਰ ਸਿੰਘ ਕੋਹਲੀ) ਵਿਚ ਛਾਪਿਆ ਗਿਆ ਸੀ। ਉਸ ਵੇਲੇ ਜੱਗੀ ਅਤੇ ਕੋਹਲੀ ਦੋਹਾਂ ਨੇ ਇਹ ਨਿਰਣਾ ਕੀਤਾ ਸੀ ਕਿ ਭਾਵੇਂ ਛਿੱਬੜ ਦੀ ਇਹ ਰਚਨਾ ਪੁਰਾਨਿਕ ਕਥਾ ਕਥਾਵਾਂ ਦੇ ਪ੍ਰਭਾਵ ਹੇਠ ਲਿਖੀ ਗਈ ਹੈ ਤਾਂ ਵੀ ਇਸ ਵਿਚ ਗੁਰੂ ਗ੍ਰੰਥ ਸਾਹਿਬ ਨੂੰ ਗੁਰ ਗੱਦੀ ਦੇਣ ਅਤੇ ਰਹਿਤ ਮਰਯਾਦਾ ਬਾਰੇ ਕਾਫੀ ਵਿਚਾਰਨ ਯੋਗ ਸਮੱਗਰੀ ਹੈ।

ਇਸ ਗ੍ਰੰਥ ਦੀ ਲਿਖਣ ਤਾਰੀਖ ਬਾਰੇ ਕਈ ਮੱਤ ਹਨ। ਪਿਆਰਾ ਸਿੰਘ ਪਦਮ ਵਲੋਂ ਸੰਪਾਦਤ ਖਰੜੇ, ਉੱਤੇ ਤਾਰੀਖ 1845 ਈ. ਹੈ ਜੋ ਭਾਈ ਜੱਸਾ ਸਿੰਘ ਨੇ ਸੰਪੂਰਨ ਕੀਤਾ ਸੀ। ਪਰ ਉਹ ਅੱਗੇ ਲਿਖਦਾ ਹੈ ਕਿ ਇਸ ਗ੍ਰੰਥ ਦਾ 'ਦੂਜਾ ਖਰੜਾ' ਵੀ ਭਾਈ ਮਹਿਤਾਬ ਸਿੰਘ ਪਾਸ ਸੀ ਜਿਸ ਤੇ ਉਤਾਰੇ ਦੀ ਤਾਰੀਖ਼ 1857 ਈ. ਹੈ। ਪਰ ਪਦਮ ਹੋਰਾਂ ਦਾ ਵਿਚਾਰ ਹੈ ਕਿ ਛਿੱਬੜ ਨੇ ਬੰਸਾਵਲੀਨਾਮਾ 1769 ਈ. ਨੂੰ ਮੁਕੰਮਲ ਕੀਤਾ ਭਾਵੇਂਕਿ ਇਸ ਤੇ ਕਿਤੇ ਕਿਤੇ ਸੰਨ 1779 ਈ. ਵੀ ਲਿਖਿਆ ਮਿਲਦਾ ਹੈ। ਭਾਈ ਰਣਧੀਰ ਸੰਘ ਜੀ ਅਨੁਸਾਰ ਇਸ ਦੇ ਤਿਨ ਖਰੜੇ ਹਨ ਜਿਨ੍ਹਾਂ 'ਤੇ ਵੱਖ ਵੱਖ ਲਿਖਣ ਤਾਰੀਖਾਂ ਹਨ: 1769 ਈ. , 1877 ਈ. ਅਤੇ 1845 ਈ.। ਉਸ ਅਨੁਸਾਰ ਤੀਸਰੇ ਖਰੜੇ ਦੀ ਅੰਦਰਲੀ ਗਵਾਹੀ ਸੰਨ 1845 ਈ. ਦੀ ਹਾਮੀ ਭਰਦੀ ਹੈ ਜਿਸ ਵਿਚ ਕਈ ਕੁਝ ਹੋਰ ਵੀ ਦਰਜ਼ ਕੀਤਾ ਗਿਆ ਹੈ। ਮਹਾਂ ਕੋਸ਼ ਦੇ ਲਿਖਾਰੀ ਭਾਈ ਕਾਨ੍ਹ ਸਿੰਘ ਅਨੁਸਾਰ ਇਹ ਗ੍ਰੰਥ 1781 ਈ. ਵਿਚ ਤਿਆਰ ਹੋਇਆ। ਸਿੱਧ ਹੈ ਕਿ ਇਸ ਦੇ ਲਿਖਣ ਦੀ ਤਾਰੀਖ ਬਾਰੇ ਕੋਈ ਠੋਸ ਨਿਰਣਾ ਨਹੀਂ ਲਿਆ ਜਾ ਸਕਦਾ। ਏਥੇ ਇਹ ਦੱਸਣਾ ਲਾਭਦਾਇਕ ਹੋਵੇਗਾ ਕਿ ਛਿੱਬੜ ਬੰਸਾਬਲੀਨਾਮੇ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਲਿਖਣ ਤਾਰੀਖ਼ 1658 ਬਿਕ੍ਰਮੀ (1601ਈ.) ਦੱਸਦਾ ਹੈ ਜੋ ਸਰਾਸਰ ਗ਼ਲਤ ਹੈ। ਇਸ ਲਈ ਛਿੱਬੜ ਦੇ ਬੰਸਾਬਲੀਨਾਮੇ ਦੀ ਲਿਖਣ ਤਾਰੀਖ ਬਾਰੇ ਨਿਸਚੇ ਨਾਲ ਕੁਝ ਨਹੀਂ ਕਿਹਾ ਜਾ ਸਕਦਾ।

ਬੰਸਾਵਲੀਨਾਮਾ ਵਿਚ ਛਿੱਬੜ ਦੋ ਗੱਲਾਂ ਤੇ ਵਧੇਰੇ ਜ਼ੋਰ ਦਿੰਦਾ ਜਾਪਦਾ ਹੈ। ਇਕ ਤਾਂ ਆਪਣੇ ਵੰਸ਼ ਨੂੰ ਘੁਮਾ-ਫਿਰਾ ਕੇ ਗੁਰੂਆ ਦੇ ਵੰਸ਼ ਨਾਲ ਜੋੜਨਾ ਅਤੇ ਦੂਜਾ ਹੈ ਗੁਰੂਆਂ ਨੂੰ ਬ੍ਰਾਹਮਣਵਾਦੀ ਰੀਤਾਂ-ਰਿਵਾਜਾਂ ਅਤੇ ਰਸਮਾਂ ਦੇ ਧਾਰਨੀ ਦਿਖਾਇਆ ਗਿਆ ਹੈ ਜਦਕਿ ਸੱਚ ਇਹ ਹੈ ਗੁਰੂਆਂ ਨੇ ਇਨ੍ਹਾਂ ਤੋਂ ਮੁਕਤੀ ਦਾ ਰਾਹ ਦਿਖਾਇਆ। ਮਿਸਾਲ ਦੇ ਤੌਰ ਤੇ ਛਿੱਬੜ ਅਨੁਸਾਰ ਬਾਬਾ ਬਕਾਲਾ ਵਿਖੇ ਜਦ ਅਸਲੀ ਗੁਰੂ ਦੀ ਭਾਲ ਹੋ ਰਹੀ ਸੀ ਤਾਂ ਗੁਰੂ ਤੇਗ ਬਹਾਦਰ ਜੀ ਨੂੰ ਮੱਖਣ ਸ਼ਾਹ ਲੁਬਾਣਾ ਨੇ ਪਹਿਚਾਣ ਕੇ ('ਗੁਰੂ ਲਾਧੋ' ਰੇ ਦੀ ਸਾਖੀ ਅਨੁਸਾਰ) ਸੰਗਤਾਂ ਅੱਗੇ ਪਰਗਟ ਨਹੀਂ ਕੀਤਾ ਸੀ ਸਗੋਂ ਛਿੱਬੜ ਦੇ ਇਕ ਵਡੇਰੇ, ਦਰਗਾਹ ਮੱਲ, ਨੇ ਕੀਤਾ ਸੀ।ਗੁਰੂ ਗੋਬਿੰਦ ਨੇ ਅੰਮ੍ਰਿਤ ਤਿਆਰ ਕਰਨ ਵੇਲੇ ਪਤਾਸੇ ਸਾਹਿਬ ਚੰਦ ਤੋਂ ਪੁਆਏ ਸਨ ਅਤੇ ਸੱਭ ਤੋਂ ਪਹਿਲਾਂ ਅੰਮ੍ਰਿਤ ਚੌਪਾ ਸਿੰਘ ਛਿੱਬੜ ਨੂੰ ਛਕਾਇਆ ਗਿਆ ਸੀ ਜਦਕਿ ਇਤਹਾਸ ਗਵਾਹ ਹੈ ਕਿ ਸਭ ਤੋਂ ਪਹਿਲਾਂ ਅੰਮ੍ਰਿਤ ਪੰਜ ਪਿਆਰਿਆਂ ਨੂੰ ਛਕਾਇਆ ਗਿਆ ਸੀ। ਖਾਲਸੇ ਦੀ ਸਾਜਨਾ ਨੂੰ ਛਿੱਬੜ ਨੇ ਦੇਵੀ ਪੂਜਾ ਰਾਹੀਂ ਪ੍ਰਾਪਤ ਕੀਤੇ ਅਸ਼ੀਰਵਾਦ ਕਰਕੇ ਪਾਪਾਂ ਦਾ ਨਾਸ਼ ਕਰਨ ਨਾਲ ਰਲਗੱਡ ਕੀਤਾ ਹੈ ਜੋ ਇਤਿਹਾਸਤ ਤੌਰ ਤੇ ਇਕ ਹਾਸੋਹੀਣੀ ਦਲੀਲ ਹੈ। ਛਿੱਬੜ ਵਲੋਂ ਵਿਅਕਤ ਕੀਤੀਆਂ ਗਈਆਂ ਇਹ ਸਾਰੀਆਂ ਘਟਨਾਵਾਂ ਮਨਘੜਤ ਅਤੇ

ਇਤਿਹਾਸਤ ਪੱਖੋਂ ਨਿਰਮੂਲ ਹਨ। ਫੇਰ ਵੀ ਖ਼ਾਲਸਾ ਸਾਜਨ, ਪਾਹੁਲ ਅਤੇ ਗੁਰੂ ਗ੍ਰੰਥ ਸਾਹਿ ਨੂੰ ਗੁਰਗੱਦੀ ਦੇਣ ਬਾਰੇ ਕਈ ਥਾਵਾਂ ਤੇ ਲਿਖਿਆ ਮਿਲਦਾ ਹੈ।

**ਗੁਰੂ ਗ੍ਰੰਥ ਸਾਹਿਬ ਨੂੰ ਗੁਰਗੱਦੀ**

ਬੰਸਾਬਲੀਨਾਮਾ ਵਿਚ ਗੁਰੂ ਗ੍ਰੰਥ ਸਾਹਿਬ ਨੂੰ ਗੁਰਗੱਦੀ ਦੇਣ ਅਤੇ ਉਸ ਦੀ ਮਹਿਮਾਂ ਬਾਰੇ ਥਾਂ ਥਾਂ ਤੇ ਲਿਖਿਆ ਹੋਇਆ ਹੈ।

ਦੋਇ ਜਾਮ ਰੈਨਿ ਗਈ, ਤਾਂ ਤਿਆਰੀ ਬਜਾਈ।
ਸਿੱਖਾਂ ਹੱਥ ਜੋੜਿ ਕਰਿ ਬੇਨਤੀ ਪੁਛਾਈ:
"ਗਰੀਬ ਨਿਵਾਜ਼! ਸਿੱਖ ਸੰਗਤ ਹੈ ਤੇਰੀ, ਇਸ ਦਾ ਕੀ ਹਵਾਲ"?
ਬਚਨ ਕੀਤਾ: "ਗ੍ਰੰਥ ਹੈ ਗੁਰੂ, ਲੜ ਪਕੜਹੁ ਅਕਾਲ"। (10/679)

ਗੁਰੂ ਹੈ 'ਖ਼ਾਲਸਾ' ਅਤੇ 'ਖ਼ਾਲਸਾ' ਹੈ ਗੁਰੂ।
ਗੋਦੀ ਸ੍ਰੀ ਸਾਹਿਬ ਦੇਵੀ ਨਾਤਾ ਦੀ ਪਾਏ, ਭਜਨ ਕੀਨਾ ਸ਼ੁਰੂ।
ਆਪਸ ਵਿਚ ਕਰਨਾ ਪਿਆਰ, ਪੰਥ ਦੇ ਵਾਧੇ ਨੂੰ ਲੋਚਣਾ।
ਆਗਿਆ ਗ੍ਰੰਥ ਸਾਹਿਬ ਦੀ ਕਰਨੀ, ਸ਼ਬਦ ਦੀ ਖੋਜਨਾ। (10/680)

ਦਸਵਾਂ ਪਾਤਸ਼ਾਹ ਗੱਦੀ ਗੁਰਿਆਈ ਦੀ
ਗ੍ਰੰਥ ਸਹਿਬ ਨੂੰ ਦੇ ਹੈ ਗਿਇਆ।
ਅੱਜ ਪ੍ਰਤੱਖ ਗੁਰੂ ਅਸਾਡਾ ਗ੍ਰੰਥ ਸਾਹਿਬ ਹੈ ਭਇਆ।
ਸੋਈ ਗਇਆ ਜੋ ਗ੍ਰੰਥੋਂ ਗਇਆ। (14/264)

ਆਜ ਕੇ ਸਮੇਂ ਗ੍ਰੰਥ ਸਾਹਿਬ ਗੁਰੂ ਹਮਾਰਾ।
ਆਗੇ ਦਸਵੇਂ ਪਾਤਸ਼ਾਹ ਲਾਇ ਬੈਠਤ ਥੇ ਦਰਬਾਰਾ।
ਜੋ ਸ਼ੰਕਾ ਹੋਤੀ ਸੋ ਸਾਹਿਬ ਦਸਵੇਂ ਤੇ ਪੁਛਿ ਲੇਤੇ।
ਅਬ ਤਿਸ ਕਾ ਆਸਨ, ਗ੍ਰੰਥ ਗੁਰੂ ਉਤਰ ਹੈਂ ਦੇਤੇ। (14/349)

ਗ੍ਰੰਥ ਬਚਨ ਏਹ ਜੋ ਸਚਿ ਕਰਿ ਜਾਣੋ।
ਬਿਨਾ ਗ੍ਰੰਥ ਗੁਰੂ ਹੋਰੁ ਨਾ ਮਾਨੋ।
ਅਤੇ ਗ੍ਰੰਥ ਗੁਰੂ ਤੇ ਮੁਹੋ ਫੇਰੋਗੇ।
ਤਾਂ ਏਹੋ ਜੂਨਾ ਸਭੇ ਜਨਮੁ ਪਾਇ ਕੇ ਹੇਰੋਗੇ। (14/355)

ਗੁਰੂ ਕਾ ਸਿੱਖ ਪੱਕਾ ਜਾਨੋ ਸੋਈ।
ਗ੍ਰੰਥ ਬਚਨ ਸਤਿ ਕਰਿ ਮਾਨੇ ਜੋਈ।
ਜੋ ਗ੍ਰੰਥ ਬਚਨ ਦੇ ਕਹੇ ਚਲੇਗਾ।
ਸੋਈ ਗੁਰੂ ਕੇ ਘਰਿ ਰਲੇਗਾ। (14/358)

ਉਪਰੋਕਤ ਟੂਕਾਂ ਤੋਂ ਨਿਰਸੰਦੇਹ ਸਿੱਧ ਹੋ ਜਾਂਦਾ ਹੈ ਕਿ ਗੁਰੂ ਗੋਬਿੰਦ ਸਿੰਘ ਹੋਰਾਂ ਗੱਦੀ ਗੁਰੂ ਗ੍ਰੰਥ ਸਾਹਿਬ ਨੂੰ ਦਿੱਤੀ।

**ਦੋ ਗ੍ਰੰਥਾਂ ਦਾ ਜ਼ਿਕਰ**

ਬੰਸਾਵਲੀਨਾਮਾ ਵਿਚ ਕੇਸਰ ਸਿੰਘ ਛਿੱਬੜ ਨੇ ਪਹਿਲੀ ਵਾਰ ਗੁਰੂ ਗੋਬਿੰਦ ਸਿੰਘ ਵਲੋਂ ਰਚੇ ਗਏ ਦੋ ਗ੍ਰੰਥਾਂ ਦਾ ਜ਼ਿਕਰ ਕੀਤਾ ਹੈ। ਇਸ ਤੋਂ ਪਹਿਲਾਂ ਨਿਕਟ ਵਰਤੀ ਇਤਿਹਾਸ ਦੇ ਪੰਨਿਆਂ ਤੇ ਗੁਰੂ ਗੋਬਿੰਦ ਸਾਹਿਬ ਵਲੋਂ ਲਿਖੇ ਕਿਸੇ ਵੀ ਗ੍ਰੰਥ ਦਾ ਜ਼ਿਕਰ ਨਹੀਂ ਮਿਲਦਾ। ਇਹ ਆਪਣੇ ਆਪ ਵਿਚ ਇਕ ਅਚੰਭੇ ਵਾਲੀ ਗੱਲ ਹੈ। ਬੰਸਾਵਲੀਨਾਮੇ ਵਿਚ ਗੁਰੂ ਸਾਹਿਬ

ਨੇ 'ਆਦਿ ਗ੍ਰੰਥ' ਨੂੰ ਧੀਰਮਲ ਪਾਸੋਂ ਮੰਗਵਾਉਣ ਦਾ ਹਵਾਲਾ ਦਿੱਤਾ ਹੈ ਅਤੇ ਧੀਰਮਲ ਨੇ ਜੋ ਜਬਾਬਾ ਦਿੱਤਾ ਉਹ ਇਸ ਪਰਕਾਰ ਹੈ।
ਅਤੇ ਆਦਿ ਗ੍ਰੰਥ ਧੀਰ ਮਲੇ ਪਾਸੋਂ ਮੰਗ ਭਿਜਵਾਇਆ।
ਤਿਨ ਦਿਤਾ ਜਬਾਬੁ ਗ੍ਰੰਥ ਨ ਪਠਾਇਆ।
ਕਹਿ ਭੇਜਿਆ ਤੂ ਗੁਰੂ ਹੈ ਬਣਿਆ ਹੈ ਹੋਰੁ ਲੈ ਬਣਾਇ।।
ਅਸਾਨੂੰ ਦਿਤਾ ਹੈ ਦਾਦੇ ਅਸੀਂ ਤੈਨੂੰ ਕੀਕੂ ਦੇਹ ਉਠਾਇ"। (10/295)

ਸਾਹਿਬ ਗ੍ਰੰਥ ਜੀ ਦਾ ਉਤਾਰਾ ਹੋਰੁ ਕਰਾਇ ਮੰਗਾਇਆ।
ਅਤੇ ਨਾਲੇ ਆਪ ਰਸਨਾ ਥੀਂ ਉਚਰ ਹੋਰੁ ਬਣਾਇਆ।
ਧੀਰ ਮੱਲ ਸੀ ਭੀ ਭਿਰਾਉ ਤਾਏ ਦਾ ਪੁੱਤਰੁ।
ਸੋ ਤਿਸ ਨਾਲਿ ਨਹੀਂ ਸੀ ਲੜਨਾ, ਉਸ ਦਿਤਾ ਉਤਰੁ। (10/296)

ਮੁਸਾਲਾ ਦੁਸਾਖੇ ਸ਼ਮਾਦਾਨੁ। ਏਹ ਰੁਸਨਾਈ ਹੋਈ ਪਰਵਾਨੁ।
ਜਗੁ-ਹੋਮ ਸਾਹਿਬ ਕਰਿ ਉਠੇ ਆਹੇ ਤਾਂ ਗ੍ਰੰਥ ਸੀ ਭਿਜਵਾਇਆ।
ਧੀਰ ਮਲ ਨ ਦਿਤਾ ਜਬਾਬੁ ਮੋੜ ਪਠਾਇਆ। (10/376)

ਸਾਹਿਬ ਰਸਨੀਂ ਲਗੇ ਹੋਰੁ ਉਚਾਰ ਕਰਨ।
**ਸਮੁੰਦ੍ਰ ਸਾਗਰੁ** ਗ੍ਰੰਥ ਜੀ ਰਸਨੀ ਸਾਹਿਬ ਦੀ ਹੋਰੁ ਲਗਾ ਬਣਨ।
ਸੋ ਬਡਾ (ਆਕਾਰ-ਪ) ਗ੍ਰੰਥ ਜੀ ਦਾ ਬਣਿਆ।
ਇਕਾਨਵੇਂ ਸਤਰਾਂ ਤਿਸ ਦੀਆਂ ਮੈਂ ਭੀ ਗਣਿਆ। (10/377)

ਸੰਮਤ ਸਤਾਰਾਂ ਸੈ ਅਠਵੰਜੇ ਸੋ ਗ੍ਰੰਥ ਜੀ ਨਦੀ ਪਵਾਹਿਆ।
ਕੋਈ ਕੋਈ ਪਤਰਾ ਤਿਸ ਗ੍ਰੰਥ ਜੀ ਦਾ ਸਿੱਖਾਂ ਨੂੰ ਹਥਿ ਆਇਆ।
ਅਤੇ ਦੂਜਾ ਗ੍ਰੰਥ ਜੀ ਹੋਰੁ ਸਾਹਿਬ ਉਚਾਰ ਕੀਤਾ।
ਉਸ ਵਿਚਿ ਬਾਣੀ ਹੋਰ ਇਸ ਵਿਚਿ ਹੋਰ, ਵਖੋ ਵਖੀ ਕਰਿ ਲੀਤਾ।(10/378)

ਇਸ ਵਿਚ **ਅਵਤਾਰ ਲੀਲਾ** ਲਿਖੀ ਸੀ ਸੰਪੂਰਨ।
ਉਸ ਵਿਚਿ ਹੋਰੁ ਅਚਰਜ ਲਿਖਿ ਕੀਤਾ ਸੀ ਪੂਰਨੁ।
ਜਿਲਦ ਦੁਹਾਂ ਦੀ ਨਹੀਂ ਸੀ ਹੋਈ।
ਸਤਿ ਪਤ੍ਰੇ ਉਸ ਗ੍ਰੰਥ ਦੇ ਦਿੱਲੀ ਪੜੇ ਹੈਸਨ। (ਅਸਾਂ ਭੀ ਡਿੱਠੇ ਸੋਈ --10/379- ਪਦਮ)
ਸਤਿ ਪਤ੍ਰੇ ਲਹੌਰ ਇਕ ਸਿਖ ਪਾਸ ਭੀ ਆਹੇ। (ਅਨੂਣੀ ਤਹ ਕੀਤੀ ਬਧ ਰੁਮਾਲ ਮਾਹੇ---ਡਾ ਸ਼ੁਸ਼ੀਲ ਸ਼ਰਮਾ)
ਪੰਜ ਪਤ੍ਰੇ ਲਹੌਰ ਇਕ ਸਿਖ ਪਾਸ ਭੀ ਆਹੇ। (ਅਨੂਣੀ ਤਹਿ ਕੀਤੀ ਬਧ ਰੁਮਾਲ ਮਾਹੇ----ਪਦਮ)
ਇਸ ਗ੍ਰੰਥ ਦੂਜੇ ਦੀਆਂ ਭੀ ਸੰਚੀਆਂ ਖਿੰਡ ਗਈਆਂ।
ਜੁਧ-ਲੜਾਈ ਕਰਕੇ ਕਿਧਰੇ ਕਿਧਰੇ ਸੇ ਗਈਆਂ।(10/380)

ਏਹੁ ਗ੍ਰੰਥ 'ਅਉਤਾਰ ਲੀਲ੍ਹਾ' ਦਾ ਜੋ ਹੈਸੀ।
ਸੋ ਭਾਈ ਮਨੀ ਸਿੰਘ ਮੁਸੱਦੀ ਜਾਤਿ ਕੰਬੋਉ ਹੋਰਾਂ, ਇਕੱਠਾ ਕਰਵਾਇਆ।
ਸੰਮਤ ਸਤਾਰਾਂ ਸੈ ਬਿਆਸੀ ਜਬ ਗਏ।
ਤਬ ਭਾਈ ਮਨੀ ਸਿੰਘ ਦੂਜੇ ਅੰਮ੍ਰਿਤਸਰ ਆਵਤ ਭਏ।(10/381)

ਦੂਜਾ ਅੰਮ੍ਰਿਸਰ ਜੀ ਚੋਲੇ ਬਾਗ ਵਿਚਿ ਸਣਿਆ (ਬਣਿਆ-ਪ)
ਭਾਈ ਮਨੀ ਸਿੰਘ ਜੀ ਸਿਖਾਂ ਵਿਚਿ ਗਣਿਆ।

ਸੋ ਸਿਖ ਬਹੁਤੁ ਹੀ ਮਾਇਆ ਲੇ ਕੇ ਹੈ ਸੀ ਆਇਆ।
ਸਿਖਾਂ ਨੂੰ ਦੇ ਖਰਚ ਬਾਣੀ ਢੁਢਾਇਆ ।(10/382)

ਖਾਸ ਦਸਖਤੀ ਪੱਤ੍ਰੇ ਲਿਖ ਹਥਿ ਆਏ।
ਉਨ੍ਹਾਂ ਪੱਤ੍ਰਿਆਂ ਦੇ ਬਰੋਬਰ ਨਾਲਿ ਸਭ ਬਾਣੀ  ਹੋਰ ਲਈ ਲਿਖਾਇ।(ਦਸਮ ਗ੍ਰੰਥ-ਪ)।
ਇਤਨੀ ਵਧੀਕ (ਗੱਲ-ਪ) ਉਸ ਪਾਸੋ ਹੋਈ।
ਜੋ ਭਗਤ ਬਾਣੀ ਆਦਿ ਗ੍ਰੰਥ ਦੀ ਜੁਦਾ ਕਰਿ ਲਿਖੀ ਸੋਈ।(10/383)

ਆਦਿ ਗ੍ਰੰਥ ਅਤੇ ਦਸਵੀਂ ਪਾਤਿਸ਼ਾਹੀ ਦਾ ਦੋਵੇਂ ਗ੍ਰੰਥ ਇਕ ਕਰਾਇਆ।
ਦੋਹਾਂ ਗ੍ਰੰਥਾਂ ਦੀ ਜਿਲਦ ਇਕ ਕਰਿ ਬੰਧਾਈ।
ਓਹੁ ਗ੍ਰੰਥ ਕਿਸੇ ਸਿਖ ਗਰੀਬ ਡਿਠਾ ਜਾਈ।(10/384--ਸੁਸ਼ੀਲ ਸ਼ਰਮਾ)
ਆਦਿ ਗ੍ਰੰਥ ਅਤੇ ਦਸਵੀਂ ਪਾਤਿਸ਼ਾਹੀ ਦਾ—ਦੋਵੇਂ ਗ੍ਰੰਥ ਇਕ ਕਰਾਇਆ।
ਆਦਿ ਵਿਚੋਂ ਭਗਤ-ਬਾਣੀ ਜੁਦਾ ਕਰਿ ਲਿਖਾਇਆ।
ਦੋਹਾਂ ਗ੍ਰੰਥਾਂ ਦੀ ਬੀੜ ਇਕ ਕਰਿ ਬੰਧਾਈ।
ਉਹ ਗ੍ਰੰਥ ਕਿਸੇ ਗਰੀਬ ਸਿਖ ਡਿਠਾ ਜਾਂਹੀ। 10/384) (ਪਦਮ)

ਦੇਖ (ਪੜ੍ਹ-ਪ) ਕੇ ਸਿੱਖ ਐਸੇ ਬਚਨੁ ਕਰਿਆ।
ਕਹਿਆ ਭਾਈ ਸਿਖਾ ਤੁਧ ਭਗਤ ਜੁਦੇ ਕਿਉ ਕਰਿ ਧਰਿਆ।
ਕਹਿਆ: ਭਾਈ ਸਿਖਾ! ਤੁਧ ਭਗਤ ਜੁਦੇ ਕਿਉ ਕਰਿ ਧਰਿਆ। (ਪਦਮ)
ਤੁਧੁ ਬੁੱਧੀ ਮ੍ਰਿਜਾਦਾ ਗੁਰੂ ਕੀ ਕੀਤੀ ਹੈ ਤਰੇੜੀ।
ਤੇਰੇ ਅੰਗੁ ਜੁਦਾ ਜੁਦਾ ਕੀਤੇ ਚਾਹੀਅਨ ਛੋੜੀ। (10/385)

ਭਾਈ ਮਨੀ ਸਿੰਘ ਹੋਰਾਂ ਐਸੇ ਸਿਖ ਨੂੰ ਕਿਹਿਆ।
ਭਾਈ ਭਗਤ ਹੈਨਿ ਗੁਰੂ ਕੇ ਨਫਰ (ਵਿਅਕਤੀ) ਬਰੋਬਰ ਬੈਠੇ ਨ ਚਾਹਿਆ।
ਤਬ ਸਿਖ ਨੇ ਐਸੇ ਬਚਨੁ ਹੈ ਸੀ ਕੀਤਾ।
ਜੋ ਖ਼ਾਵੰਦ ਨਫਰ ਨੂੰ ਕੁੱਛੜ ਲੈ ਲੀਤਾ। (10/386)
ਅਤੇ ਵਧਾਇਆ ਪਾਸ ਬੈਠਾਇਆ।
ਤਾਂ ਤੂੰ ਖ਼ਾਵਿੰਦ ਪਾਸੋਂ ਨਫਰ ਨੂੰ ਦੇਸੇਂ ਉਠਾਇਆ?
ਭਾਈ ਮਨੀ ਸਿੰਘ ਜੀ ਚੁਪ ਕਰਿ ਗਏ
ਕਹੇ ਜੀ ਬਚਨ ਤੁਸਾਡੇ ਅੰਗ ਮੇਰੇ ਜੁਦਾ ਜੁਦਾ ਹੋਇ ਰਹੇ। 10/387)

ਸੰਮਤੁ ਸਤਾਰਾਂ ਸੈ ਪਚਵੰਜੇ ਸਿਖਾਂ ਬਿਨਤੀ ਸਾਹਿਬ ਅਗੇ ਕੀਤੀ।
ਗਰੀਬ ਨਿਵਾਜ਼! ਜੇ ਬਚਨ ਹੋਵੇ ਤਾਂ ਦੋਹਾਂ ਗ੍ਰੰਥਾਂ ਦੀ ਜਿਲਦ ਇਕ ਚਹੀਏ ਕਰਿ ਲੀਤੀ।
ਸਹਿਬ ਬਚਨ ਕੀਤਾ ਆਦਿ ਗੁਰੂ ਹੈ ਗ੍ਰੰਥ।
ਇਹ ਅਸਾਡੀ ਹੈ ਖੇਡ, ਜੁਦਾ ਰਹੇ ਮਨ ਮੰਥ। (10/389)

ਛਿੱਬੜ ਅਨੁਸਾਰ ਗੁਰੁ ਗੋਬਿੰਦ ਸਿੰਘ ਜੀ ਨੇ ਗੁਰੂ ਅਰਜਨ ਦੇਵ ਜੀ ਵਲੋਂ ਸੰਪਾਦ ਕੀਤੀ ਹੋਈ ਬੀੜ ਨੂੰ (ਜਿਸ ਨੂੰ ਆਦਿ ਗ੍ਰੰਥ ਜਾਂ ਕਰਤਾਰਪੁਰੀ ਬੀੜ ਵੀ ਕਿਹਾ ਜਾਂਦਾ ਹੈ) ਧੀਰਮਲ ਪਾਸੋਂ ਮੰਗਵਾ ਭੇਜਿਆ ਪਰ ਉਸ ਨੇ ਨਾਂਹ ਕਰਦਿਆਂ ਤਾਨ੍ਹਾ ਮਾਰ ਕੇ ਕਿਹਾ ਕਿ ਇਹ ਸਾਨੂੰ ਸਾਡੇ ਦਾਦੇ ਨੇ ਦਿੱਤਾ ਹੈ, ਤੈਨੂੰ ਕਿਉਂ ਦੇ ਦਈਏ, ਤੂੰ ਗੁਰੂ ਏਂ ਹੋਰ ਲਿਖ ਲੈ। ਧੀਰਮਲ ਜੀ ਦੇ ਕਹਿਣ ਦਾ ਸਿੱਧਾ ਮਤਲਬ ਇਹ ਸੀ ਕਿ ਜੋ ਪੁਰਸ਼ ਗੁਰ ਗੱਦੀ ਤੇ ਵਿਰਾਜਮਾਨ ਹੁੰਦਾ ਹੈ ਉਸ ਨੂੰ ਸਾਰੀ ਗੁਰਬਾਣੀ ਜ਼ੁਬਾਨੀ ਯਾਦ ਹੋਣੀ ਚਾਹੀਦੀ ਹੈ ਅਤੇ ਉਸ ਨੂੰ ਦੁਬਾਰਾ ਲਿਖ ਸਕਦਾ ਹੈ। ਫਲਸਰੂਪ, ਗੁਰੂ ਸਾਹਿਬ ਗੁਰੂ ਗ੍ਰੰਥ ਨੂੰ ਖੁਦ

ਸੰਪੂਰਨ ਕਰਨ ਲੱਗ ਪਏ। ਉਸ ਦਾ ਆਕਾਰ ਕਾਫੀ ਵੱਡਾ ਬਣ ਗਿਆ ਅਤੇ ਵੱਡੇ ਆਕਾਰ ਨੂੰ ਅਸੀਂ ਅਕਸਰ ਸਮੁੰਦਰ ਦੀ ਵਿਸ਼ਾਲਤਾ ਨਾਲ ਅਲੰਕਾਰਕ ਕਰਦੇ। ਇਸ ਲਈ ਛਿੱਬੜ ਨੇ ਗੁਰੂ ਗੋਬਿੰਦ ਜੀ ਵਲੋਂ ਲਿਖੇ'ਆਦਿ ਗ੍ਰੰਥ' ਨੂੰ ਹੀ 'ਸਮੁੰਦਰ ਸਦਾਗਰ' ਗ੍ਰੰਥ ਦਾ ਨਾਂ ਦਿੱਤਾ ਜਾਪਦਾ ਹੈ। ਇਹ ਗ੍ਰੰਥ ਉਸ ਅਨੁਸਤਰ ਸੰਮਤ 1758 (1701 ਈ.) ਵਿਚ ਸਰਸਾ ਨਦੀ ਪਾਰ ਕਰਦਿਆਂ ਨਸ਼ਟ ਹੋ ਗਿਆ ਸੀ। ਕਿਸੇ ਦੂਸਰੇ ਬੇਨਾਮਾਂ ਗ੍ਰੰਥ ਦਾ ਜ਼ਿਕਰ ਵੀ ਹੈ ਜੋ ਪਹਿਲੇ ਨਾਲੋਂ ਵੱਖਰਾ ਸੀ ਅਤੇ ਇਸ ਵਿਚ ਅਵਤਾਰ ਲੀਲ੍ਹਾ ਅੰਕਤ ਸੀ। ਇਹ ਗ੍ਰੰਥ ਵੀ, ਛਿੱਬੜ ਅਨੁਸਾਰ, ਜੰਗ ਵਿਚ ਖਿੰਡ-ਪੁੰਡ ਗਿਆ ਸੀ। ਪਹਿਲੀ ਬੀੜ ਦਾ ਕੋਈ ਕੋਈ ਪੱਤਰਾ ਸਿੰਘਾਂ ਦੇ ਹੱਥ ਲੱਗਾ ਸੀ ਜਿਸ ਦੀਆਂ 91 ਸਤਰਾਂ ਛਿਬੜ ਹੋਰਾਂ ਨੇ ਵੀ ਦੇਖੀਆਂ ਸਨ ਅਤੇ ਦੂਜੇ ਗ੍ਰੰਥ ਦੇ ਸੱਤ ਪੱਤਰੇ ਲਾਹੌਰ ਦੇ ਇਕ ਸਿੰਘ ਹੱਥ ਲੱਗੇ ਸਨ ਜਿਨ੍ਹਾਂ ਦਾਂ ਦੀਦਾਰ ਵੀ ਛਿੱਬੜ ਹੋਰਾਂ ਕੀਤਾ। ਸਵਾਲ ਪੈਦਾ ਹੁੰਦਾ ਹੈ ਕਿ ਜੇ ਛਿੱਬੜ ਨੇ 'ਸਮੁੰਦਰ ਸਾਗਰ' ਦੀਆਂ 91 ਸਤਰਾਂ ਅਤੇ ਅਵਤਾਰ ਲੀਲ੍ਹਾ ਵਾਲੇ ਗ੍ਰੰਥ ਦੇ ਸੱਤ ਪਤਰੇ ਦੇਖੇ ਸਨ ਤਾਂ ਉਨ੍ਹਾਂ ਦਾ ਉਤਾਰ ਜਾਂ ਵੇਰਵਾ ਕਿਉਂ ਨਹੀਂ ਦਿੱਤਾ? ਮੁੱਕਦੀ ਗੱਲ ਇਹ ਹੈ ਜਿਨ੍ਹਾਂ ਦੋ ਬੀੜਾਂ ਦਾ ਜ਼ਿਕਰ ਕੇਸਰ ਸਿੰਘ ਛਿੱਬੜ ਕਰਦਾ ਹੈ ਉਹ ਤਾਂ ਨਸ਼ਟ ਹੋ ਗਈਆਂ ਸਨ। ਸੱਭ ਤੋਂ ਮਹੱਤਵਪੂਰਨ ਗੱਲ ਇਹ ਹੈ ਕਿ ਇਨ੍ਹਾਂ ਵਿਚੋਂ ਕਿਸੇ ਵੀ ਗ੍ਰੰਥ ਵਿਚ ਬਚਿੱਤਰ ਨਾਟਕ, ਚੰਡੀ ਚ੍ਰਿਤਰ, ਚੰਡੀ ਦੀ ਵਾਰ, ਚ੍ਰਿਤਰੋਪਾਖਿਆਨ, ਚੌਬੀਸ ਅਵਤਾਰ ਦਾ ਜ਼ਿਕਰ ਨਹੀਂ ਜੋ ਅਖੌਤੀ ਦਸਮ ਗ੍ਰੰਥ ਦੇ ਮੁੱਖ ਭਾਗ ਹਨ। ਦਰਅਸਲ ਕਿਸੇ ਵੀ ਗ੍ਰੰਥ ਦਾ ਨਾਂ 'ਦਸਮ ਗ੍ਰੰਥ' ਨਹੀਂ ਸੀ। ਫਲਸਰੂਪ, ਇਹ ਨਿਰਣਾ ਕੱਢਿਆ ਜਾ ਸਕਦਾ ਹੈ ਕਿ ਗੁਰੂ ਗੋਬਿੰਦ ਸਿੰਘ ਜੀ ਦੇ ਕਾਲ ਸਮੇਂ ਅਤੇ ਅਕਾਲ ਚਲਾਣਾ ਕਰਨ ਤੋਂ ਬਾਅਦ ਕਿਸੇ ਵੀ ਗ੍ਰੰਥ ਦਾ ਨਾਂ 'ਦਸਮ ਗ੍ਰੰਥ' ਨਹੀਂ ਸੀ।ਛਿੱਬੜ ਹੋਰਾਂ ਦੇ ਗ੍ਰੰਥਾਂ ਬਾਰੇ ਸਿੱਖ ਤਵਾਰੀਖ ਦੇ ਵਿਦਵਾਨ ਜੇ. ਐਸ. ਗਰੇਵਾਲ ਦੇ ਵਿਚਾਰ ਏਥੇ ਬੜੇ ਢੁਕਵੇਂ ਹਨ।

"The basic clue to Chhibber's treatment of the Khalsa lies in his attitude towards 'the Granth of the Tenth Master'. He refers to two Granths composed by Guru Gobind Singh: the 'Samundar Sagar', which was consigned, to the river, and the 'Avtar Lila', composed in 1698, which got scattered in a battle presumably after the evacuation of Anandpur. At the time of Guru Gobind Singh's death there was only one Granth that is the *Adi Granth.* Guruship, according to Chhibber was vested in the *Adi Granth*. Much later, Bhai Mani Singh collected the scattered leaves of the Granth or Granths of Guru Gobind Singh, got them transcribed, and bound them with the *Adi Granth* (minus the Bhagat Bani). Where the Granth was then called the Granth of the Tenth Master? Chhibber takes its existence for granted though his own accounts do not support its existence. Besides the *Bachittar Natak* and the *Savaiyas* of Guru Gobind Singh, Chhibber was familiar with the literature on *Chandi*. This could serve as the door for introducing the whole range of *Brahmnical* literature as authoritative. Chhibber can bracket with *Granth Sahib* not only the works attributed to Guru Gobind Singh but also the *Vedas, the Puranas, and the Shastras*."

Prof Grewal further writes that, "Kesar Singh Chhibber's work is extremely interesting as one kind of response to the establishment of Sikh rule. Making a clear distinction between the Sikh and the Singh he shows much less appreciation for the Singh's who were associated with political power. Yet, he is prepared to pronounce legitimacy on the rule of 'Shudars. He subscribes to the Doctrine of Guru-Granth much more emphatically than to the Doctrine of Guru Panth. This enables him to become an interpreter of the 'Guru'. Indeed, he is proud of his understanding of scriptures, but he interprets them in his own way, **presenting on the whole what may be called a brahmanized version of Sikhism**. **Involuntarily, a sort of alliance is implied between the new Sikh state and a Brahmanized Sikh Church."**

ਇਸ ਵਿਚ ਕੋਈ ਛੱਕ ਨਹੀਂ ਕਿ ਛਿੱਬੜ ਖ਼ਾਲਸਾ ਸਾਜਨਾ ਨਾਲ ਸੰਬੰਧਤ ਸਾਰੀਆਂ ਰਹੁਰੀਤਾਂ ਅਤੇ ਰਹਿਤਾਂ ਦਾ ਜ਼ਿਕਰ ਕਰਦਾ ਹੈ ਜਿਵੇਂ, ਪੰਜ ਪਿਆਰੇ, ਪਾਹੁਲ, ਕੇਸ, ਨਾਂ ਨਾਲ ਸਿੰਘ ਦੀ ਵਰਤੋਂ, ਸ਼ਾਸਤਰ ਬੱਧ ਹੋਣਾ, ਬਾਣੀ ਪੜ੍ਹਨਾ, ਦੇਹਧਾਰੀ ਗੁਰੂ ਦਾ ਅੰਤ ਅਤੇ ਗੁਰਗੱਦੀ ਗੁਰੂ ਗ੍ਰੰਥ ਸਾਹਿਬ ਨੂੰ ਬਖਸ਼ਣਾ ਅਦਿ। ਪਰ ਪ੍ਰੋ. ਗਰੇਵਾਲ ਦੇ ਕਹਿਣ ਮੁਤਾਬਿਕ ਛਿੱਬੜ ਇਨ੍ਹਾਂ ਮਹੱਤਵਪੂਰ ਘਟਨਾਵਾਂ ਨੂੰ ਓਨੀ ਅਹਿਮੀਅਤ ਨਹੀਂ ਦਿੰਦਾ ਜਿੰਨੀ ਦੇਣੀ ਚਾਹੀਦੀ ਸੀ ("…he talks of all these in a manner that imparts no significance to them." ) ਉਦਾਹਰਨ ਵਜੋਂ, ਰਹਿਤਾਂ ਦੀ ਵਿਆਖਿਅ ਕਰਦਾ ਹੋਇਆ ਛਿੱਬੜ ਲਿਖਦਾ ਹੈ ਕਿ ਕੇਸ ਰੱਖਣਾ, ਜਨਊ ਪਹਿਨਣ ਅਤੇ ਟਿੱਕਾ ਲਾਉਣ ਦੇ ਬਰਾਬਰ ਹੈ। ਪਾਹੁਲ ਦਾ

ਪੰਜ ਪਿਆਰਿਆਂ ਨਾਲ ਅਤੇ ਮਸੰਦਾਂ ਨੂੰ ਸਾੜਨ ਨਾਲ ਕੋਈ ਸੰਬੰਧ ਨਹੀਂ ਜਿਸ ਦਾ ਸਿੱਧਾ ਅਰਥ ਇਹ ਨਿਕਲਦਾ ਹੈ ਕਿ 'ਆਪੇ ਗੁਰ ਚੇਲਾ' ਦੇ ਸੰਕਲਪ ਦੀ ਕੋਈ ਮਹੱਤਤਾ ਜਾਂ ਹੋਂਦ ਨਹੀਂ। ਬੰਸਾਬਲੀਨਾਮਾ ਬ੍ਰਾਹਮਣੀਕਲ ਕੱਟੜ ਸੋਚ ਦੀ ਪੈਦਾਵਾਰ ਹੋਣ ਕਰਕੇ ਸਿੱਖ ਇਤਿਹਾਸ ਦੀ ਮੂਲ ਧਾਰਾ ਦਾ ਸੋਮਾ ਸਰੋਤ ਨਹੀਂ ਜਾਂ ਬਕੌਲ ਗਰੇਵਾਲ,.."does not belong to the central stream of Sikh literature." ਬੰਸਾਬਲੀਨਾਮਾ ਵਿਚ ਜਿਨ੍ਹਾਂ ਦੋ ਵਾਧੂ ਗ੍ਰੰਥਾਂ (ਸਮੁੰਦਰ ਸਾਗਰ' ਅਤੇ 'ਅਵਤਾਰ ਲੀਲਾ) ਦਾ ਜ਼ਿਕਰ ਕੀਤਾ ਗਿਆ ਹੈ ਉਹ ਵੀ ਛਿੱਬੜ ਦੀ ਬ੍ਰਾਹਮਣੀਕਲ ਸੋਚ ਦੀ ਮਨਘੜਤ ਪੈਦਾਵਾਰ ਜਾਪਦੇ ਹਨ। ਪਿਆਰਾ ਸਿੰਘ ਪਦਮ ਨੇ ਛਿੱਬੜ ਦੇ ਬੰਸਾਬਲੀਨਾਮੇ ਦੀਆਂ ਉਣਤਾਈਆਂ ਦੇ ਕਈ ਹੋਰ ਪੱਖ ਵੀ ਉਘਾੜੇ ਹਨ ਜਿਨ੍ਹਾਂ ਵਿਚੋਂ ਕੁਝ ਕੁ ਪਦਮ ਹੋਰਾਂ ਦੀ ਭਾਸ਼ਾ ਵਿਚ ਹੇਠਾਂ ਵਿਅਕਤ ਕੀਤੇ ਜਾਂਦੇ ਹਨ।

1. ਲੇਖਕ ਨੇ "ਇਤਿਹਾਸਕਾਰੀ ਦੀ ਚਿੱਟੀ ਚਾਦਰ ਉੱਤੇ ਥਾਂ ਥਾਂ ਖ਼ਾਮੁਖ਼ਾ ਪੁਰਾਣਿਕ ਗੱਪਾਂ ਦਾ ਕਲੰਕ ਲਾ ਛੱਡਿਆ ਹੈ ਤੇ ਇਸ ਨਾਲ ਇਤਿਹਾਸਕਾਰੀ ਨੂੰ ਬਹੁਤ ਠੇਸ ਪਹੁੰਚੀ ਹੈ। ਫਿਰ ਇਨ੍ਹਾਂ ਪੁਰਾਣਕ ਕਥਾਵਾਂ ਨੂੰ ਇਤਨਾ ਵਿਸਥਾਰ ਦਿੱਤਾ ਹੈ ਕਿ ਕਿਤੇ ਕਿਤੇ ਅਸਲ ਇਤਿਹਾਸਕ ਵਿਥਿਆ ਬਿਲਕੁਲ ਅੱਖੋਂ ਉਹਲੇ ਹੋ ਗਈ ਹੈ"।
2. " ਲੇਖਕ ਦੇ ਮਨ ਉੱਤੇ ਕਰਮ-ਸਿਧਾਂਤ ਵੀ ਭੈੜੀ ਤਰਾਂ ਛਾਇਆ ਹੋਇਆ ਹੈ। ...ਔਰੰਗਜ਼ੇਬ ਬਾਰੇ ਇਹ ਕਿਹਾ ਹੈ ਕਿ ਉਹ ਦੁਆਪਰ ਵਿਚ ਕਿਸੇ ਟੋਭੇ ਅੰਦਰ ਕਛੋਪਰਾ ਬਣ ਕੇ ਫਿਰ ਰਿਹਾ ਸੀ, ਗੁਰੂ ਤੇਗ ਬਹਾਦਰ ਜੀ ਨੇ ਉਸ ਨੂੰ ਇੱਟਾਂ ਮਾਰ ਕੇ ਮਾਰਿਆ ਸੀ। ਸੋ ਹੁਣ ਉਹ ਬਾਦਸ਼ਾਹ ਹੋ ਕੇ ਉਸ ਕਾਰੇ ਦਾ ਬਦਲਾ ਲੈ ਰਿਹਾ ਹੈ। ਇਹੋ ਜਿਹੀਆਂ ਕਾਲਪਨਿਕ ਕਹਾਣੀਆਂ ਇਤਿਹਾਸਕਾਰੀ ਦੀ ਸੋਭਾ ਨਹੀਂ ਵਧਾਉਂਦੀਆਂ, ਲੇਖਕ ਦੇ ਗੁਆਚੇ (ਉਲਾਰ) ਦਿਮਾਗੀ ਸੰਤੁਲਨ ਦਾ ਦਿਖਾਵਾ ਕਰਦੀਆਂ ਹਨ"।
3. "ਅਜੇਹੀਆਂ ਮਨਘੜਤ ਕਥਾਵਾਂ ਲਿਖ ਕੇ ਲੇਖਕ ਸਤਿਗੁਰਾਂ ਦੀਆਂ ਬੇਮਿਸਾਲ ਕੁਰਬਾਨੀਆਂ ਤੇ ਸ਼ਹੀਦੀਆਂ ਨੂ ਵੀ ਮਿੱਟੀ ਘੱਟੇ ਰੋਲ ਬੈਠਦਾ ਹੈ ਕਿ ਜੇ ਇਹ ਪਿਛਲੇ ਜਨਮ ਦੇ ਗ਼ਲਤ ਕੰਮਾਂ ਦਾ ਹੀ ਫਲ ਸੀ ਤਾਂ ਅਸੀਂ ਇਨ੍ਹਾਂ ਨੂੰ ਸ਼ਹੀਦ ਕਹਿ ਕੇ ਕਿਵੇਂ ਸ਼ਰਧਾਂਜਲੀ ਅਰਪਣ ਕਰ ਸਕਦੇ ਹਾਂ"।
4. " ਕੇਸਰ ਸਿੰਘ ਛਿੱਬੜ ਬ੍ਰਾਹਮਣ ਹੈ, ਗੁਰਬਾਣੀ ਦੇ ਇਸ ਸਿਧਾਂਤ ਤੋਂ ਵੀ ਜਾਣੂ ਹੈ ਕਿ ਸਿੱਖੀ ਵਿਚ ਜਾਤ ਪਾਤ ਦੀ ਮਾਨਤਾ ਨਹੀਂ ਹੈ ਤੇ ਨਾ ਹੀ ਬ੍ਰਾਹਮਣ ਵਰਣ ਦੀ ਸਰਬੋਤਮਤਾ ਸਿੱਖੀ ਨੂੰ ਪਰਵਾਨ ਹੈ। ਪਰ ਉਹ ਫਿਰ ਵੀ ਜੱਥੇ ਦਾਅ ਲਗਦਾ ਹੈ, ਹਰ ਥਾਂ ਬ੍ਰਾਹਮਣਾਂ ਦੀ ਤਾਰੀਫ ਦੇ ਪੁਲ ਬੰਨ੍ਹ ਛੱਡਦਾ ਹੈ"।
5. " ਗੁਰੂ ਸਾਹਿਬ ਨੇ ਪੰਡਤਾਂ ਦੇ ਕਹੇ ਕਹਾਏ ਦੇਵੀ ਪੂਜਾ ਲਈ ਹੋਮ ਯੱਗ ਦਾ ਪ੍ਰਬੰਧ ਕਰਾਇਆ ਕਿਉਂਕਿ ਸਾਰੇ ਮੁਖੀ ਬ੍ਰਾਹਮਣ ਇਹੋ ਰਾਇ ਦਿੰਦੇ ਸਨ ਕਿ ਮਲੇਛਾਂ ਦੇ ਨਾਸ ਲਈ ਦੇਵੀ ਪ੍ਰਗਟ ਕਰਨਾ ਅਤਿ ਜਰੂਰੀ ਹੈ...ਇਸ ਭ੍ਰਾਂਤੀ ਨੂੰ ਦੂਰ ਕਰਨ ਲਈ ਨਾਟਕ ਰਚਨਾ ਜ਼ਰੂਰੀ ਸੀ।...ਸੋ ਲੋਕਾਂ ਦੀ ਇਹ ਭਾਵਨਾ ਦੇਖ ਕੇ ਸਤਿਗੁਰਾਂ 1735 ਬਿ: (1678 ਈ.) ਵਿਚ ਹੋਮ ਯੱਗ ਦਾ ਪ੍ਰਬੰਧ ਕਰਵਾਇਆ ਤੇ ਬ੍ਰਾਹਮਣਾਂ ਨੂੰ ਵੀ ਇਧਰੋਂ ਉਧਰੋਂ ਬੁਲਾਇਆ। ਦੇਵੀ ਤਾਂ ਪ੍ਰਗਟ ਨਾ ਹੋਈ ਪਰ ਸਤਿਗੁਰਾਂ ਸਾਰੀ ਸਮੱਗਰੀ ਅਗਨੀ ਭੇਂਟ ਕਰ ਕੇ ਤੇਗ ਚਮਕਾਈ ਤੇ ਸਾਰੇ ਲੋਕਾਂ ਨੂੰ ਦਿਖਾਈ ਕਿ ਇਹੋ ਤੇਗ ਦੇਵੀ ਹੈ ਜੋ ਦੁਸ਼ਟਾਂ ਦਾ ਨਾਸ਼ ਕਰ ਕੇ ਗ਼ਰੀਬਾਂ ਧਰਮੀਆਂ ਦੀ ਜੈ ਜੈ ਕਾਰ ਕਰਾਏਗੀ"।

ਇਨ੍ਹਾਂ ਸਿੱਖ ਮਰਯਾਦਾ ਅਤੇ ਇਤਿਹਾਸਕ ਭੁਲਾਂ ਤੋਂ ਸਿਵਾਏ ਛਿੱਬੜ ਨੇ ਕਈ ਹੋਰ ਗੁਰੂ ਕਾਲ ਦੇ ਸਾਕ ਸੰਬੰਦਾਂ ਬਾਰੇ ਵੀ ਗ਼ਲਤ ਬਿਆਨੀਆਂ ਕੀਤੀਆਂ ਹਨ।

**6. ਸਰੂਪ ਦਾਸ ਭੱਲਾ: ਮਹਿਮਾ ਪ੍ਰਕਾਸ (1776 ਈ.)**

ਇਹ ਗ੍ਰੰਥ ਸਰੂਪ ਦਾਸ ਭੱਲਾ ਵਲੋਂ 1776 ਈ. ਵਿਚ ਲਿਖਿਆ ਗਿਆ। ਇਸ ਵਿਚ ਉਸ ਨੇ ਗੁਰੂ ਗੋਬਿੰਦ ਜੀ ਵਲੋਂ ਲਿਖੇ 'ਵਿਦਿਆ ਸਾਗਰ' ਨਾਮੀਂ ਗ੍ਰੰਥ ਦਾ ਜ਼ਿਕਰ ਇਸ ਪਰਕਾਰ ਕੀਤਾ ਹੈ।

ਦੋਹਰਾ

ਬੇਦ ਬਿਦਿਆ ਪ੍ਰਕਾਸ ਕੋ ਸੰਕਲਪ ਧਰਿਓ ਮਨ ਦਿਆਲ॥
ਪੰਡਤ ਪੁਰਾਨ ਇਕੱਤ੍ਰ ਕਰ ਭਾਖਾ ਰਚੀ ਬਿਸਾਲ॥

ਚੌਪਈ

ਆਗਿ ਕੀਨੀ ਸਤਗੁਰੁ ਦਿਆਲ॥ ਬਿਦਿਆਵਾਨ ਪੰਡਤ ਲੇਹੁ ਭਾਲ॥
ਜੋ ਜਿਸ ਬਿਦਿਆ ਗਿਆਤਾ ਹੋਈ॥ ਵਹੀ ਪੁਰਾਨ ਸੰਗ ਲਿਆਵੈ ਸੋਈ॥2॥
ਦੇਸ ਦੇਸ ਕੋ ਸਿਖ ਚਲਾਏ॥ ਪੰਡਤ ਪੁਰਾਨ ਸੰਗਤਿ ਲਿਆਏ॥
ਸਤਗੁਰ ਕੇ ਆਇ ਇਕਤ੍ਰ ਸਭ ਭਏ॥ ਬਹੁ ਆਦਰ ਸਤਗੁਰ ਜੋ ਜਏ॥

ਗੁਰਮੁਖੀ ਲਿਖਾਰੀ ਨਿਕਟ ਬੁਲਾਏ॥ ਤਾਕੋ ਸਭ ਬਿਧਿ ਦਈ ਬੁਝਾਏ॥
ਕਰ ਭਾਖਾ ਲਿਖੋ ਗੁਮੁਖ ਭਾਈ॥ ਮੁਨਿ ਮੋਕੋ ਦੇਹੁ ਕਥਾ ਸੁਨਾਈ॥
ਦੋਹਰਾ
ਬਨਾਰਸ ਆਦਿ ਜੋ ਬਿਦਿਆ ਠੌਰ॥ ਪੰਡਤ ਸਭ ਬਿਦਿਆ ਸਿਰ ਮੌਰ॥3॥
ਨਨੂਆ ਬੈਰਾਗੀ ਸਿਆਮ ਕਬ ਬ੍ਰਹਮ ਭਾਟ ਹੋ ਆਹਾ॥
ਅਵਰ ਕੇਤਕ ਤਿਨ ਨਾਮ ਨ ਜਾਨੋ॥ ਲਿਖੇ ਸਗਲ ਪੁਨਿ ਕਰੇ ਨਿਖਾਨੋ॥
ਛਾਰ ਬੇਦ ਦਸ ਅਸਟ ਪੁਰਾਨਾ॥ ਛੈ ਸਾਸਤ੍ਰ ਸਿੰਮ੍ਰਤ ਆਨਾ॥
ਚੌਬੀਸ ਅਵਤਾਰ ਕੌ ਭਾਖਾ ਕੀਨਾ॥ ਚਾਰ ਸੌ ਚਾਰ ਚਲਿਤ੍ਰ ਨਵੀਨਾ॥
**ਵਿਦਿਆ ਸਾਗਰ ਗ੍ਰਿੰਥ** ਪਰ ਚੜੀ॥ ਬਿਦਿਆ ਸਾਗਰ ਭਏ ਤਿਆਰ॥
ਪੜਤੇ ਸੰਹਸਕ੍ਰਿਤ ਮਨ ਉਕਤਾਈ॥ ...ਸਤਿਗੁਰ ਸ੍ਰੀ ਮੁਖ ਕਹਿਓ ਬਿਖਾਨਾ॥
ਮੈ ਭਾਖਾ ਰਚੀ ਪੜੇ ਸੁਗਮ ਸੁਜਾਨਾ॥
ਭਾਖਾ ਕਰੀ ਦਿਆਲ ਗੁਰ ਸਭ ਮਨ ਭਏ ਆਨੰਦ॥

ਉਪਰੋਕਤ ਲਿਖਤ ਅਨੁਸਾਰ ਸਾਹਬੇ ਕਮਾਲ ਗੁਰੂ ਗੋਬਿੰਦ ਸਿੰਘ ਨੇ ਪੁਰਾਤਨ ਸੰਸਕ੍ਰਿਤ ਸਾਹਿਤ ਨੂੰ ਖੁਦ ਪੰਜਾਬੀ ਵਿਚ ਅਨੁਵਾਦ ਕਰਕੇ 'ਵਿਦਿਆ ਸਾਗਰ ਗ੍ਰੰਥ' ਬਣਾਇਆ। ਇਸ ਕਾਰਜ ਲਈ ਉਨ੍ਹਾਂ ਨੇ ਸਿੱਖਾਂ ਨੂੰ ਕਿਹਾ ਕਿ ਬਨਾਰਸ ਤੋਂ, ਜੋ ਪੁਰਾਨਕ ਸਾਹਿਤ ਦਾ ਕੇਂਦਰ ਹੈ, ਵਿਦਵਾਨ ਪੰਡਤਾਂ ਨੂੰ ਲੱਭ ਕੇ ਲਿਆਉ ਜੋ ਪੁਰਾਨਕ ਸਾਹਿਤ ਵਿਚ ਨਿਪੁਨ ਹੋਣ, ਅਤੇ ਆਪਣੇ ਆਪਣੇ ਗ੍ਰੰਥ ਨਾਲ ਲਿਆਉਣ। ਪੰਡਤ ਆਪਣੇ ਨਾਲ ਚਾਰ ਵੇਦ, ਅਠਾਰਾਂ ਪੁਰਾਨ, ਛੇ ਸ਼ਾਸ਼ਤਰ/ਸਿਮ੍ਰਤੀਆਂ, ਚੌਬੀਸ ਅਵਤਾਰ, ਅਤੇ ਚਾਰ ਸੌ ਚਾਰ ਨਵੇਂ ਤ੍ਰੀਆ ਚਲਿੱਤ੍ਰ ਨਾਲ ਲਿਆਏ। ਗੁਰੂ ਸਾਹਿਬ ਨੇ ਪੰਡਤਾਂ ਨੂੰ ਦਰਬਾਰ ਵਿਚ ਇਕੱਤਰ ਕੀਤਾ ਅਤੇ ਨਾਲ ਹੀ ਕੁਝ ਸਿਆਣੇ ਗੁਰਮੁਖੀ ਲਿਖਣ ਵਾਲੇ ਸਿਖਾਂ ਨੂੰ ਵੀ ਬੁਲਾ ਲਿਆ। ਪੰਡਤਾਂ ਨੂੰ ਕਿਹਾ ਕਿ ਤੁਸੀਂ ਗ੍ਰੰਥਾਂ ਵਿਚੋਂ ਪੜ੍ਹੀ ਜਾਉ, ਅਸੀਂ ਇਸ ਦਾ ਗਰੁਮੁਖੀ ਵਿਚ ਅਨੁਵਾਦ ਕਰੀ ਜਾਵਾਂਗੇ ਅਤੇ ਸਿੱਖ ਲਿਖਾਰੀ ਗੁਰਮੁਖੀ ਵਿਚ ਲਿਖੀ ਜਾਣਗੇ। ਅਨੁਵਾਦ ਤੋਂ ਬਾਅਦ ਇਹ ਸਾਰਾ ਸਾਹਿਤ ਇਕੱਤਰ ਕਰਕੇ 'ਵਿਦਿਆ ਸਾਗਰ ਗ੍ਰੰਥ' ਤਿਆਰ ਕੀਤਾ ਗਿਆ ਤਾਕਿ ਸੰਗਤ ਇਸ ਨੂੰ ਸੌਖ ਨਾਲ ਪੜ੍ਹ ਸਕੇ। ਗੁਰੂ ਸਾਹਿਬ ਦੇ ਇਸ ਕਰਤਵ ਤੋਂ ਸੰਗਤ ਬਹੁੱਤ ਨਿਹਾਲ ਹੋਈ।

ਜੇ ਸਰੂਪ ਦਾਸ ਭੱਲਾ ਦੀ ਲਿਖਤ ਦਾ ਵਿਸ਼ਲੇਸ਼ਣ ਕਰੀਏ ਤਾਂ ਕਈ ਸਵਾਲ ਖੜੇ ਹੋ ਜਾਂਦੇ ਹਨ ਜਿਵੇਂ:
1. ਜੇ ਪੁਰਾਨਕ ਸਾਹਿਤ ਸਿੱਖ ਸੰਗਤਾਂ ਲਈ ਐਨਾ ਹੀ ਮਹੱਤਵਪੂਰਨ ਸੀ ਤਾਂ ਕੀ ਗੁਰੂ ਸਾਹਿਬ ਖੁਦ ਇਸ ਨੂੰ ਸਿੱਧਾ ਸੰਸਕ੍ਰਿਤ ਵਿਚੋਂ ਅਨੁਵਾਦ ਕਰਕੇ ਗੁਰਮੁਖੀ ਜਾਂ ਬ੍ਰਿਜ ਭਾਸ਼ਾ ਵਿਚ ਨਹੀਂ ਲਿਖ ਜਾਂ ਲਿਖਵਾ ਸਕਦੇ ਸਨ? ਪੰਡਤਾਂ ਨੂੰ ਬਲਾਉਣ ਦੀ ਕੀ ਲੋੜ ਪਈ ਸੀ?
2. ਗੁਰਮੁਖੀ ਜਾਂ ਬ੍ਰਿਜ ਭਾਸ਼ਾ ਵਿਚ ਲਿਖਣ ਵਾਲੇ ਗੁਰੂ ਸਾਹਿਬ ਦੇ ਦਰਬਾਰੀ ਕਵੀ ਜਾਂ ਨਿਕਟ ਵਰਤੀ ਸਿੱਖ ਵਿਦਵਾਨ ਹੀ ਹੋਣਗੇ ਜਿਨ੍ਹਾਂ ਵਿਚ ਸੈਨਾਪਤਿ, ਨੰਦ ਲਾਲ ਗੋਆ, ਭਾਈ ਗੁਰਦਾਸ ਦੂਜਾ, ਭਾਈ ਚੌਪਾ ਸਿੰਘ, ਭਾਈ ਮਨੀ ਸਿੰਘ ਆਦਿ ਸ਼ਾਮਿਲ ਸਨ। ਇਨ੍ਹਾਂ ਮਹਾਂ ਪੁਰਸ਼ਾ ਨੇ ਆਪਣੀਆਂ ਲਿਖਤਾਂ ਵਿਚ ਤਾਂ ਕਿਸੇ 'ਵਿਦਿਆ ਸਾਗਰ ਗ੍ਰੰਥ' ਦਾ ਜ਼ਿਕਰ ਤੱਕ ਨਹੀਂ ਕੀਤਾ।
3. ਉਨ੍ਹਾਂ ਨੇ ਜੇ ਪੁਰਾਨਕ ਗ੍ਰੰਥ ਸੰਸਕ੍ਰਿਤ ਵਿਚੋਂ ਪੰਜਾਬੀ ਵਿਚ ਅਨੁਵਾਦ ਕੀਤੇ ਹੁੰਦੇ ਤਾਂ ਕਥਤ ਦਸਮ ਗ੍ਰੰਥ ਵਿਚ, 'ਮਿੱਤਰ ਪਿਆਰੇ ਨੂੰ ਹਾਲ ਮੁਰੀਦਾਂ ਦਾ ਕਹਿਣਾ' ਵਰਗੀ ਠੇਠ ਪੰਜਾਬੀ ਵਿਚ ਲਿਖੀ ਹੋਈ ਬਾਣੀ ਮਿਲਣੀ ਚਾਹੀਦੀ ਸੀ। ਪਰ ਸਮਕਾਲੀ ਦਸਮ ਗ੍ਰੰਥ ਵਿਚ ਠੇਠ ਪੰਜਾਬੀ ਵਿਚ ਲਿਖੀ ਹੋਈ ਸਿਰਫ ਵਾਰਭਗਉਾਉਤੀ ਪੰਜਾਬੀ ਵਿਚ ਹੈ।ਕੋਈ ਰਚਨਾ ਨਹੀਂ ਮਿਲਦੀ। ਬਹੁਤੀ ਰਚਨਾ ਬ੍ਰਿਜ ਭਾਸ਼ਾ ਅਤੇ ਹਿੰਦਵੀ ਵਿਚ ਹੈ ਅਤੇ ਕਿਤੇ ਕਿਤੇ ਉਸ ਵੇਲੇ ਦੀ ਲੌਕਕ ਪੰਜਾਬੀ ਦਾ ਮਿਸ਼ਰਨ ਮਿਲਦਾ ਹੈ।
4. ਜੇ ਮਨ ਵੀ ਲਿਆ ਜਾਵੇ ਕਿ ਗੁਰੂ ਸਾਹਬ ਨੇ 'ਵਿਦਿਆ ਸਾਗਰ ਗ੍ਰੰਥ' ਰਚਿਆ ਸੀ ਅਤੇ ਉਹ 1701 ਈ. ਵਿਚ ਸਿਰਸਾ ਨਦੀ ਨੂੰ ਪਾਰ ਕਰਦਿਆਂ ਨਸ਼ਟ ਹੋ ਗਿਆ ਸੀ ਤਾਂ ਅਯੋਕਾ ਦਸਮ ਗ੍ਰੰਥ ਕਿੱਥੋਂ ਅਤੇ ਕਿੱਦਾਂ ਪੈਦਾ ਹੋ ਗਿਆ?

## ਉਨੀਵੀਂ ਸਦੀ ਦਾ ਸਿੱਖ ਇਤਿਹਾਸ

1.**ਭਾਈ ਸੰਤੋਖ ਸਿੰਘ: ਸ੍ਰੀ ਗੁਰਪਰਤਾਪ ਸੂਰਜ ਗ੍ਰੰਥ** (1843 **ਈ.**) 'ਸ੍ਰੀ ਗੁਰਪਰਤਾਪ ਸੂਰਜ ਗ੍ਰੰਥ' ਵਿਚ, ਗੁਰੂ ਕਾਲ ਦੀ ਵਿਸਥਾਰ ਸਹਿਤ ਕੀਤੀ ਹੋਈ ਵਿਆਖਿਆ ਹੈ।ਮਹਾਂ ਕਵੀ ਸੰਤੋਖ ਸਿੰਘ ਗੁਰੂ ਗੋਬਿੰਦ ਸਿੰਘ ਦੇ ਦਰਬਾਰ ਦੀਆਂ ਗਤੀਆਂ ਵਿਧੀਆਂ ਦਾ ਵਿਸਥਾਰ ਸਹਿਤ ਲੇਖਾ ਜੋਖਾ ਕਰਦਾ ਹੈ। ਮਹੱਤਵਪੂਰਨ ਗੱਲ ਇਹ ਹੈ ਕਿ ਪਹਿਲੀ ਵਾਰ ਗੁਰੂ ਸਾਹਿਬ ਦੇ ਦਰਬਾਰ ਵਿਚ 52 ਕਵੀਆਂ ਦਾ ਜ਼ਿਕਰ ਇਸ ਗ੍ਰੰਥ ਵਿਚ ਆਇਆ ਹੈ। ਗੁਰੂ ਸਾਹਿਬ ਦੀ ਨਿਗਰਾਨੀ ਹੇਠ 52 ਕਵੀਆਂ ਵਲੋਂ ਲਿਖੇ ਗਏ 'ਵਿੱਦਿਆਧਰ ਗ੍ਰੰਥ' ਦਾ ਹਵਾਲਾ ਵੀ ਮਹਾਂ ਕਵੀ ਸੰਤੋਖ ਸਿੰਘ ਦੇ ਗ੍ਰੰਥ ਵਿਚ ਮਿਲਦਾ ਹੈ।ਉਹ ਲਿਖਦਾ ਹੈ:

ਬਾਵਨ ਕਵੀ ਹਜ਼ੂਰ ਗੁਰ ਰਹਿਤ ਸਦਾ ਹੀ ਪਾਸਿ॥
ਆਵੈਂ ਜਾਹਿਂ ਅਨੇਕ ਹੀ, ਕਹਿ ਜਸ, ਲੇਂ ਧਨ ਰਾਸ॥
ਤਿਨ ਕਵਿਅਨਿ ਬਾਨੀ ਰਚੀ ਲਿਖਿ ਕਾਗਦ ਤੁਕਵਾਇ॥
ਨੌ ਮਣ ਹੋਏ ਤੋਲ ਮਹਿ ਸੂਖਮ ਲਿਖਤ ਲਿਖਾਇ॥2॥
'ਵਿੱਦਿਯਾਧਰ' ਤਿਸ ਗ੍ਰੰਥ ਕੋ ਨਾਮ ਧਰਯੋ ਕਰਿ ਪ੍ਰੀਤ॥
ਨਾਨਾ ਬਿਧਿ ਕਵਿਤਾ ਰਚੀ ਰਖਿ ਰਖਿ ਨੌ ਰਸਿ ਰੀਤਿ॥
ਮਚਯੋ ਜੰਗ ਗੁਰ ਸੰਗ ਬਡ ਰਹਯੋ ਗ੍ਰੰਥ ਸੋ ਬੀਚ॥
ਨਿਕਸੇ ਆਨੰਦ ਪੁਰਿ ਾਜਯੋ ਲੂਟਯੋ ਪੁਨ ਮਿਲਿ ਨੀਚ॥4॥
ਪ੍ਰਥਕ ਪ੍ਰਥਕ ਪੱਤ੍ਰੇ ਹੁਤੇ ਲੁਟਯੋ ਸੁ ਗ੍ਰੰਥ ਬਖੇਰ॥
ਇਕ ਥਲ ਰਹਯੌ ਨ, ਇਮ ਗਯੋ ਜਿਸ ਤੇ ਮਿਲਿਯੋ ਨ ਫੇਰ॥
ਬਾਹਟ ਪੱਤਰੇ ਕਹੂੰ ਤੇ ਰਹੇ ਆਨੰਦਪੁਰ ਮਾਂਹਿ॥
ਤਿਨ ਤੇ ਲਿਖੇ ਕਬਿੱਤ ਇਹੁ ਗੁਰ ਜਸ ਬਰਨਯੋ ਜਾਂਹਿ॥6॥

ਗੁਰੂ ਸਾਹਿਬ ਦੇ ਦਰਬਾਰ ਵਿਚ ਬਵੰਜਾ ਪੱਕੇ ਕਵੀ ਸਨ ਅਤੇ ਕੁਝ ਸੈਲਾਨੀ ਕਵੀ ਆਉਂਦੇ ਜਾਂਦੇ ਰਹਿੰਦੇ ਸਨ। ਇਨ੍ਹਾਂ ਸਾਰਿਆਂ ਨੇ ਰਲ ਕੇ ਗੁਰੂ ਗੋਬਿੰਦ ਸਿੰਘ ਜੀ ਦੀ ਨਿਗਰਾਨੀ ਹੇਠ ਬਰੀਕ ਬਰੀਕ ਅੱਖਰਾਂ ਵਿਚ ਬਾਣੀ ਲਿਖੀ। ਜਦ ਪੱਤਰਿਆਂ ਨੂੰ ਤੋਲਿਆ ਤਾਂ ਕਾਗ਼ਜ਼ ਦਾ ਭਾਰ ਨੌ ਮਣ ਨਿਕਲਿਆ। ਸਿੱਧ ਹੈ ਕਿ ਇਕ ਚੌਖਾ ਮੋਟਾ ਗ੍ਰੰਥ ਬਣਿਆ ਹੋਵੇਗਾ ਜਿਸ ਨੂੰ 'ਵਿਦਿਯਾਧਰ ਗ੍ਰੰਥ' ਦਾ ਨਾਂ ਦਿੱਤਾ ਗਿਆ। ਏਥੇ ਦੋ ਸਵਾਲ ਉਠਦੇ ਹਨ। ਪਹਿਲਾ, ਕੀ ਕਵੀਆਂ ਨੂੰ ਲਿਖਣ ਲਈ ਕੋਈ ਧਾਰਮਿਕ ਵਿਸ਼ਾ ਦਿੱਤਾ ਗਿਆ ਸੀ ਤਾਕਿ ਸਿੱਖ ਵਿਚਾਰਧਾਰਾ ਨੂੰ ਬਰਕਰਾਰ ਰੱਖਣ ਲਈ ਗ੍ਰੰਥ ਨੂੰ ਕੋਈ ਤਰਤੀਬ ਦੱਤੀ ਜਾ ਸਕੇ? ਦੂਜਾ, ਜੇ ਵਿਸ਼ੇ ਦਿੱਤੇ/ਵੰਡੇ ਹੋਏ ਨਹੀਂ ਸਨ ਤਾਂ ਗ੍ਰੰਥ ਦੀ ਸੰਪਾਦਨਾ ਵੇਕੇ ਬਾਣੀ ਦੀ ਤਰਤੀਬ ਕਿੱਦਾਂ ਕੀਤੀ ਗਈ ਹੋਵੇਗੀ? ਪ੍ਰਚੱਲਤ ਦਸਮ ਗ੍ਰੰਥ ਦੇ 1428 ਸਫਿਆਂ ਤੇ ਜਾਪੁ ਸਾਹਿਬ ਤੋਂ ਲੈਕੇ ਹਿਕਾਇਤਾਂ ਤੱਕ 15 ਪਰਕਾਰ ਦੀਆਂ ਬਾਣੀਆ ਅਤੇ ਕਥਾ ਕਹਾਣੀਆਂ ਦਰਜ ਹਨ। ਹੋ ਸਕਦਾ ਹੈ ਕਿ ਗੁਰੂ ਸਾਹਿਬ ਨੇ ਕਵੀਆਂ ਦੀ ਭਾਸ਼ਾਈ ਪਿੱਠਭੂਮੀ ਦੇਖ ਕੇ ਅਤੇ ਗਿਆਨ ਦੀ ਨਿਪੁੰਤਾ ਦੇ ਆਧਾਰ ਤੇ ਵੱਖ ਵੱਖ ਕਵੀਆਂ ਨੂੰ ਲੋੜੀਂਦੇ ਵਿਸ਼ੇ ਦਿੱਤੇ ਹੋਣ, ਜਾਂ ਕਵੀਆਂ ਨੇ ਆਪਣੀ ਕਾਬਲੀਅਤ ਦੇ ਆਧਾਰ ਤੇ ਖੁੱਦ ਚੁਣੇ ਹੋਣ। ਇਸ ਮਨੌਤ ਅਨੁਸਾਰ ਇਸ ਵਿਚਾਰ ਦੀ ਸਮਝ ਵੀ ਲੱਗ ਜਾਂਦੀ ਹੈ ਕਿ ਦਸਮ ਗ੍ਰੰਥ ਵਿਚਲੀਆਂ ਅਸਲੀ ਬਾਣੀਆਂ ਜਿਵੇਂ ਜਾਪੁ ਸਾਹਿਬ, ਅਕਾਲ ਉਸਤਤਿ (ਕੁਝ ਅੰਤਲੇ ਸੁਆਲਾਂ ਤੋਂ ਵਗੈਰ), ਜ਼ਫਰਨਾਮਾ, ਤੇਤੀ ਸਵੈਯੇ, ਸ਼ਬਦ ਹਜ਼ਾਰੇ (ਮਿੱਤਰ ਪਿਆਰੇ ਤੋਂ ਵਗੈਰ), ਇਕ ਚੌਪਈ ਗੁਰੂ ਗੋਬਿੰਦ ਸਿੰਘ ਜੀ ਨੇ ਆਪ ਲਿਖੀਆਂ ਹੋਣ ਅਤੇ ਬਾਕੀ ਦੀਆਂ ਲਿਖਤਾਂ ( ਚੌਬੀਸ ਅਵਤਾਰ, ਬ੍ਰਹਮ ਅਵਤਾਰ,ਰੁਦਰ ਅਵਤਾਰ, ਚਰਿਤ੍ਰੋ ਪਾਖਯਾ ਆਦਿ) ਇਨ੍ਹਾਂ ਕਵੀਆਂ ਦੀਆਂ ਕਿਰਤਾਂ ਹੋਣ। 'ਨਾਨ ਬਿਧਿ ਕਵਿਤਾ ਰਚੀ ਰਖਿ ਰਖਿ ਨੌ ਰਸਿ ਰੀਤ' ਦਾ ਅਰਥ ਵੀ ਇਹੋ ਹੈ ਕਿ ਕਈ ਪਰਕਾਰ ਦੀ ਕਵਿਤਾ ਨੌਂ ਰਸਾਂ ਵਿਚ ਰਚੀ ਗਈ।ਕਾਵਿ ਸ਼ਾਸਤਰ ਅਨੁਸਾਰ ਕਵਿਤਾ ਦੇ ਨੌਂ ਰਸ ਇਹ ਹਨ: ਸ਼ਿੰਗਾਰ, ਹਾਸ, ਕਰੁਣਾ, ਰੌਦਰ, ਵੀਰ, ਭਿਆਨਕ, ਬੀਭਤਸ, ਅਦਭੁਤ, ਅਤੇ ਸ਼ਾਂਤ ਰਸ। ਕਥਤ ਦਸਮ ਗ੍ਰੰਥ ਵਿਚੋਂ ਇਨ੍ਹਾਂ ਸਾਰੇ ਰਸਾਂ ਦੀ ਕਵਿਤਾ ਦੀਆਂ ਬੰਨਗੀਆਂ ਮਿਲਦੀਆਂ ਹਨ। ਇਸ ਲਈ ਇਸ ਗ੍ਰੰਥ ਵਿਚ ਵਿਸ਼ਿਆਂ ਅਤੇ ਸੰਬੰਧਤ ਰਸਾਂ ਦੀ ਭਿੰਤਾ ਨੂੰ ਮੁਖ ਰਖਦਿਆਂ ਇਹ ਗੱਲ ਮਨ ਲਗਦੀ ਹੈ ਕਿ ਅਜੋਕੇ ਦਸਮ ਗ੍ਰੰਥ ਵਿਚਲੀ ਸਮੱਗਰੀ, ਗੁਰੁ ਗੋਬਿੰਦ ਸਿੰਘ ਦੀ ਬਾਣੀ ਨੂੰ ਛੱਡ ਕੇ, ਬਾਕੀ ਦਰਬਾਰੀ ਕਵੀਆਂ ਦੀ ਕਿਰਤ ਹੋਵੇ। ਇਹ ਸੰਭਾਵਨਾ ਵੀ ਹੋ ਸਕਦੀ ਹੈ ਕਿ ਸਨਾਤਨੀ ਸੁਭਾ ਵਾਲੀਆਂ ਕਿਰਤਾਂ ਗੁਰੂ ਸਾਹਬ ਦੀ ਨਿਗਰਾਨੀ ਹੇਠ ਜਾਂ ਹੱਲਾਸ਼ੇਰੀ ਦੇਕੇ ਦਰਬਾਰੀ ਕਵੀਆਂ ਤੋਂ ਲਿਖਵਾਈਆਂ ਗਈਆਂ ਹੋਣ ਤਾਕਿ ਸਿੱਖ/ਸਿੰਘ ਹਿੰਦੂ ਮਿਥਿਆਸ, ਰਹੁ-ਰੀਤਾਂ, ਦੇਵੀ ਦੇਵਤਿਆਂ, ਗੈਰਕੁਦਰਤੀ ਕਥਾ-ਕਹਾਣੀਆਂ ਅਤੇ ਸਮਾਜਿਕ ਕੁਰੀਤੀਆਂ ਤੋਂ ਵਾਕਫ ਹੋ ਸਕਣ। ਸਭ ਤੋਂ ਵੱਡੀ ਸੰਭਾਵਨਾ ਇਹ ਹੈ ਕਿ ਸਨਾਤਨੀ ਹਿੰਦੂਆਂ

ਅਤੇ ਖਾਸ ਕਰੇ ਨਿਰਮਲਾ ਪੰਥੀਆਂ ਨੇ ਅੰਗ੍ਰੇਜ਼ਾਂ ਦੇ ਮਤਲਵੀ ਪਰਭਾਵ ਹੇਠਾਂ ਕਥਤ ਦਸਮ ਗ੍ਰੰਥ ਦੀ ਮਿੱਥ ਨੂੰ ਜਨਮ ਦਿੱਤਾ ਤਾਕਿ ਉਹ ਗੋਰਿਆ ਤੋਂ ਆਪਣਾ ਬਚਾਅ ਕਰਨ ਅਤੇ ਪੇਸੇ ਬਟੋਰਨ ਵਿਚ ਕਾਮਯਾਬ ਹੋ ਸਕਣ।

ਭਾਈ ਸੰਤੋਖ ਸਿੰਘ ਅਨੁਸਾਰ ਲੜਾਈ ਛਿੜਨ ਕਾਰਨ ਕਵੀਆਂ ਨੂੰ ਆਨੰਦਪੁਰ ਛੱਡਣਾ ਪਿਆ ਅਤੇ 'ਵਿਦਿਆਧਰ ਗ੍ਰੰਥ' ਅਧੂਰਾ ਹੀ ਰਹਿ ਗਿਆ। ਲੜਾਈ ਦੌਰਾਨ ਇਹ ਅਧੂਰਾ ਗ੍ਰੰਥ ਗੁਮ ਗੁਆਚ ਗਿਆ ਅਤੇ ਦੁਵਾਰਾ ਪ੍ਰਾਪਤ ਨਹੀਂ ਹੋ ਸਕਿਆ। ਅਨੰਦਪੁਰ ਸਾਹਿਬ ਵਿਖੇ 62 ਪੱਤਰੇ ਬਚੇ ਸਨ, ਜਿਨ੍ਹਾਂ ਦੇ ਆਧਾਰ ਤੇ ਕਵੀ ਸੰਤੋਖ ਸਿੰਘ ਨੇ ਗੁਰੂ ਦੀ ਉਸਤਤਿ ਵਿਚ ਕਬਿੱਤ ਜੋੜੇ ਹਨ। ਸਵਾਲ ਪੈਦਾ ਹੁੰਦਾ ਹੈ ਕਿ 'ਵਿਦਿਆਧਰ ਗ੍ਰੰਥ' ਦੇ ਨਸ਼ਟ ਹੋਣ ਤੋਂ 142 ਸਾਲਾਂ ਬਾਅਦ ਇਹ ਪੱਤਰੇ ਕਵੀ ਨੇ ਕਿੱਥੋਂ, ਕਿੱਦਾਂ ਅਤੇ ਕਿਸ ਪਾਸੋਂ ਪ੍ਰਾਪਤ ਕੀਤੇ, ਇਸ ਬਾਰੇ ਕਵੀ ਬਿਲਕੁਲ ਚੁੱਪ ਹੈ। ਆਪਣੀ ਦਲੀਲ ਦੀ ਪੁਸ਼ਟੀ ਵਿਚ ਕਵੀ ਨੂੰ ਇਨ੍ਹਾਂ ਪੱਤਰਿਆਂ ਦਾ ਵੇਰਵਾ ਦੇਣਾ ਚਾਹੀਦਾ ਸੀ। ਇਹ ਇੱਕੋ ਘਾਟ ਕਵੀ ਸੰਤੋਖ ਸਿੰਘ ਦੇ ਕਥਤ ਗ੍ਰੰਥ ਦੀ ਗਵਾਹੀ ਨੂੰ ਸ਼ੰਕੇ ਵਿਚ ਪਾ ਦਿੰਦੀ ਹੈ।

**ਗਿਆਨੀ ਗਿਆਨ ਸਿੰਘ: ਪੰਥ ਪ੍ਰਕਾਸ਼** (1880)
ਗਿਆਨੀ ਗਿਆਨ ਸਿੰਘ ਨੇ 'ਪੰਥ ਪ੍ਰਕਾਸ਼' ਆਪਣੇ ਉਸਤਾਦ, ਪੰਡਤ ਤਾਰਾ ਸਿੰਘ ਨਿਰੋਤਮ ਦੇ ਕਹਿਣ ਤੇ ਬ੍ਰਿਜ ਭਾਸ਼ਾ ਵਿਚ ਲਿਖਿਆ। ਇਸ ਵਿਚ ਸਾਰੇ ਗੁਰੂਆਂ ਦੇ ਜੀਵਨ ਬਾਰੇ ਵਾਫੀਅਤ ਦਰਜ ਹੈ। ਦਸਵੇਂ ਗੁਰੂ ਸਾਹਿਬ ਵਲੋਂ ਬੈਸਾਖੀ ਵਾਲੇ ਦਿਨ ਪੰਜ ਪਿਆਰਿਆਂ ਦੀ ਚੋਣ, ਖ਼ਾਲਸਾ ਦੀ ਸਾਜਨਾ, ਪੰਜ ਕਕਾਰਾਂ ਅਤੇ ਰਹਿਤ ਮਰਯਾਦਾ ਬਾਰੇ ਵਿਸਥਾਰ ਸਹਿਤ ਲਿਖਿਆ ਹੈ।

**ਖਾਲਸਾ ਸਾਜਨਾ**
ਗੁਰੂ ਗੋਬਿੰਦ ਜੀ ਨੂੰ ਇਕ ਦਿਨ ਸੰਗਤ ਨੇ ਫਰਯਾਦ ਕੀਤੀ ਕਿ ਖਾਲਸਾ ਪੰਥ ਸਿਰਜੋ ਤਾਕਿ ਜਾਤ ਪਾਤ ਉਚ ਨੀਚ ਸਭ ਖਲਤ ਮਲਤ ਹੋ ਜਾਵੇ ਅਤੇ ਤੁਰਕਾਂ ਨੂੰ ਸਬਕ ਸਿਖਾਇਆ ਜਾਸਕੇ।

ਦੋਹਰਾ

ਇਕ ਦਿਨ ਸੰਗਤ ਆਇ ਪੁਕਾਰੀ। ਤੁਰਕ ਦੇਤ ਦੁਖ ਹਮਕੋ ਭਾਰੀ।
ਸੁੰਦ੍ਰ ਵਸਤੁ ਆਪ ਹਿਤ ਜੋਹੈ। ਕਾਰ ਭੇਟ ਦਸਵੰਧ ਜੁਹੋਹੈ।
ਘਰਤੇ ਸੰਗਤ ਲੈਕੈ ਆਵਤ। ਮਗ ਮੈਂ ਤੁਰਕ ਛੀਨ ਲੈ ਜਾਵਤ।
ਨਹਿ ਇਤਫਾਲ ਹਮਾਰੇ ਮੈ ਹੈ। ਜਿਸ ਬਲ ਹਮ ਉਨਤੈ ਬਚ ਜੈਹੈ।
ਜਯੋ ਤੁਰਕਨ ਕਾ ਤੇਜ ਨਸਾਵੈ। ਸਿਖਨ ਮੈਂ ਇਫਾਕ ਰਹਾਵੈ।
ਕਰੋ ਉਪਾਉ ਸਤਗੁਰ ਸੋਈ। ਜੋ ਤੁਮ ਕਰਯੋ ਚਹੋ ਸੋ ਹੋਈ।
ਇਹ ਸੁਨ ਕੇ ਗੁਰੁ ਐਸ ਉਚਾਰੋ। ਤੁਮ ਸ਼ਸਤ੍ਰ ਫੜ ਉਨਕੋ ਮਾਰੋ॥ ਸਫਾ-222
…………………………………………………………..
ਖੇਲਨ ਇਨੈ ਸ਼ਿਕਾਰ ਸੱਖਈ ਏ। ਸਿੱਖ ਮਤ ਜੰਗ ਕਰਨ ਕੀ ਦੱਈਏ।
ਖੁਨ ਹਿੰਦੂ ਤੁਰਕਨ ਤੈ ਨਿਆਰਾ। ਰਚੋ ਖਾਲਸਾ ਪੰਥ ਕਰਾਰਾ।
ਮਹਾਂ ਤੇ ਜਸੀ ਦੰਗੇਬਾਜ। ਲਰਨ ਮਰਨ ਤੈ ਕਰੈ ਨ ਲਾਜ।
…………………………………………………………
ਇਨ ਹੀ ਕੋ ਸਰਦਾਰ ਬਨਾਵੋਂ। ਤਬੈ ਗੁਬਿੰਦ ਸਿੰਘ ਨਾਮ ਕਹਾਵੋਂ॥ 7॥ ਸਫਾ 224

**ਦੋਹਿਰਾ**

ਇਹ ਵਿਚਾਰ ਕਰ ਸਤਗੁਰੂ ਪੰਥ ਕਾਲਸਾ ਕੀਨ।
ਭੀਰੂ ਜਾਤਿਨ ਕੇ ਤਈਂ ਅਤੀ ਬਡੱਪਨ ਦੀਨ॥ 8॥ ਸਫਾ—224।

**ਚੌਪਈ**

ਇਸ ਕਾਰਜ ਹਿਤ ਦਸਮੇਸੂ। ਸੰਗਤ ਕੋ ਦੀਨੋ ਉਦੇਸੂ।
ਅਬ ਸ਼ਸਤ੍ਰ ਧਾਰਨ ਕਾ ਵੇਲਾ। ਹੈ ਤੁਮ ਧਾਰਹੁ ਧਰਮ ਨਵੇਲਾ।
ਧਰਮ ਹੇਤ ਜਿਨ ਤੇਗ ਉਠਾਈ। ਭੁਗਤਿ ਮੁਕਤਿ ਸਬਸੀਘ੍ਰ ਪਾਈ।
ਖਲਿ ਮੈ ਜਪ ਤਪ ਜੋਗ ਸੰਨਯਾਸ। ਹੋਤ ਨਹੀਂ ਸਿੱਧ ਸਾਚ ਬਿਲਾਸ।

ਮੁਕਤਿ ਮਿਲਨਕੇ ਸਾਧਨ ਦੋਈ। ਭਗਤਿ ਪ੍ਰਭੂ ਕੇ ਤੇਗ ਗਹੋਈ।
ਖੰਡਯੋ ਤਿੱਖੀ ਵਾਲਹੁ ਨਿੱਕੀ। ਸ੍ਰੀ ਗੁਰ ਵਰਨੀ ਭਗਹਤੀ ਸਿੱਖੀ।
ਜੇ ਤੁਮ ਚਾਹੋ ਭਗਤਿ ਕਮਾਵਨਿ। ਖੰਡੇ ਧਾਰ ਵਾਰ ਪਰ ਧਾਵਨ॥ 9॥ ਸਫਾ-225।

**ਦੋਹਿਰਾ**

ਸ਼ਸਤ੍ਰ ਬਿਦਯਾ ਕਾ ਲਗੇ ਕਰਨੇ ਬਹੁ ਅਭਿਆਸ।
ਇਤ ਦਿਸ ਤਬ ਗੁਰ ਕਰਨ ਚਹਿ ਖਾਲਸ ਪੰਥ ਪ੍ਰਕਾਸ਼॥ 10॥
ਭੇਜ ਹੁਕਮ ਨਾਮੇ ਤਥੈ ਸਿਖਨ ਮਸੰਦਨ ਤਾਂਇ।
ਬੈਸਾਖੀਕੇ ਪੁਰਬ ਪਰ ਸਬਕੋ ਲਯੋ ਬੁਲਾਇ॥ 11॥ ਸਫਾ-226।

**ਚੌਪਈ**

ਤਖਤ ਕੇਸ ਗੜ੍ਹ ਊਚ ਅਸਥਾਨੇ। ਲਗਵਾਏ ਤਹਿ ਸਾਏ ਮਾਂਨੇ।
ਫਰਸ ਦੂਰ ਲੋ ਸੁਟ ਕਰਵਾਏ। ਤੰਬੂ ਬਡ ਤਹਿੰ ਦਯੋ ਤਨਾਏ।
ਖੁਫੀਆ ਬਕਰੇ ਪਾਂਚ ਬੰਧਾਏ। ਗੁਪਤ ਕਾਂਮ ਇਹੁ ਰਖਯੋ ਕਰਾਏ।
ਬੀਤੀ ਨਿਸਾ ਭੋਰ ਜਬ ਥੀਓ। ਸਬ ਸਿੱਖਨ ਸਿਨਾਨ ਕਰੀਓ।
ਆਸਾਵਾਰ ਅਨਕ ਧਾਂਗਾਈ। ਬਜੇ ਸੰਖ ਧੁਨਿ ਦੁੰਦਭਿ ਛਾਈ।
ਜਹਿ ਤਿਹ ਸੂਰਜ ਕ੍ਰਿਨ ਪ੍ਰਕਾਸੀ। ਤਖਤ ਬਹੇ ਆ ਗੁਰੂ ਬਿਲਾਸੀ।
ਭੇਜ ਮੇਵੜ ਸਿਖ ਬੁਲਾਏ। ਬੇਠੇ ਅਇ ਗੁਰਹਿ ਸਿਰਨਾਏ।
ਸ਼ਬ ਜਬ ਸਿੱਖ ਮਸੰਦ ਮੁਲਾਜਮ। ਥਿਰੇ ਸਨਮੁਖ ਗੁਰ ਸਭਲਘੁ ਆਜਮ।
ਥਬ ਗੁਰ ਊਚੀ ਠੋਰ ਖਰੋਏ। ਯਾ ਬਿਧਿ ਕਹਯੋ ਸਭਨ ਦਿਸ ਜੋਇ।
ਪਾਂਚ ਸੀਸ ਸਿੱਖਨ ਕੇ ਹਮੈ। ਚਹੀਅਤ ਬਲੀ ਦੈਹੁੰ ਇਸਸ ਮੈ।
ਇਮ ਕਹਿ ਕਾਢ ਕ੍ਰਿਪਾਨ ਦਿਖਾਈ।ਚਮਕੀ ਮਨੋ ਬੀਜਰੀ ਆਈ।
............................................................
ਖੱਚੇ ਸਿੱਖ ਜੇ ਹੁਤੇ ਕਿਤਾਂਨੇ। ਉਠਗੇ ਕੁਛ ਨਾਂਨ ਮਹਾਨੇ।

**ਦੋਹਰਾ**

ਥਬ ਲੌ ਪਾਂਚ ਸਿਖਨ ਕੋ ਸ਼ਸਤ੍ਰ ਬਸਤ੍ਰ ਸਜਵਾਇ।
ਕਲਗੀ ਜਿਗਾ ਸਮਾਨ ਨਿਜ ਅਪਨਾ ਰੂਪ ਬਨਾਇ।

**ਚੌਪਈ**

ਸੱਤ੍ਰਾਂ ਸਏ ਛਿਪੰਜੇ ਸਾਲ। ਬੈਸਾਖੀ ਸੰਕ੍ਰਾਂਤ ਨਿਹਾਲ
ਜਾਨ ਲਗੀ ਪੁਰਬੀ ਤਿਸ ਕਾਲੈਂ। ਸਤਗੁਰ ਉਦਮ ਕੀਓ ਬਿਸਾਲੈਂ।
ਤਖਤ ਕੇਸ ਗੜ੍ਹ ਅਤਿਸੈਂ ਪਾਵਨ। ਅਬ ਲੌਂ ਜਹਿ ਸਿੱਖ ਮਾਤ ਝੁਕਾਵਨ।
ਪੰਥ ਰਚਾਵਨ ਤਹਿ ਗੁਰੁ ਠਾਠਾਟਾ। ਲੋਹੇ ਕਾ ਮੰਗਵਾ ਕੇ ਬਾਟਾ।
ਤਾਂ ਮੈ ਸਤਲੁਜ ਕਾ ਜਲ ਪਾਯੋ। ਖੰਡਾ ਲਘੁ ਦੁਧਾਰ ਗਹਾਯੋ।
ਪਾਂਚ ਪਿਆਰੇ ਜੋ ਅਜਮਾਏ। ਸੁਕਲ ਬਸਨ ਸਬ ਅੰਗ ਸਜਾਏ।
ਕਮਰ ਕਛਹਿਰੇ ਸਜੇ ਅਛੀਹਰੇ। ਜੰਝੂ ਸਮ ਤੇਗੇ ਗੁਰ ਪਹਿਰੇ।
ਸੂਧੇ ਦਾੜੇ ਅਰ ਦਸਤਾਰੇ।ਕਿਤਕ ਦੂਰ ਸਨਮੁਖੈ ਖਲਾਰੇ।
ਕਹਯੋ ਧਿਆਨ ਅੰਮ੍ਰਿਤ ਮੈਂ ਰਾਖੋ। ਵਾਹਿਗੁਰੂ ਮੰਤ੍ਰ ਮੁਖ ਭਾਖੋ।
ਜਪੁਜੀ ਸਾਹਿਬ ਸ੍ਰੀ ਗੁਰੂ ਮੰਤਰ।ਜਪਣ ਲਗੈ ਗੁਰੂ ਸੁਤੰਤ੍ਰ।
ਸੁਣ ਹਵਾਲ ਤਬ ਮਾਤਾ ਸਾਹਿਬ। ਸ੍ਰੀ ਜੀਤੋ ਜੀ ਸਬ ਉਛਾਇਬ।
ਥਾਂਮਿ ਭਾਗ ਗੁਰੁ ਆਏ ਥਿਰਾਈ। ਦਏ ਪਤਾਸੇ ਬਾਟੇ ਪਾਈ।
ਅੰਮ੍ਰਿਤ ਕਰ ਤਿਆਰ ਗੁਰੁ ਬੋਲੇ। ਕਰਿਓ ਕਾਮ ਤੁਮ ਨੇਕ ਅਮੋਲੇ।
ਫੁਨ ਇਸ ਅੰਮ੍ਰਿਤ ਵੀਚ ਮਿਠਾਈ। ਕੀਨੋ ਭਲ ਜੋ ਤੁਮਨੇ ਪਾਈ।
ਨਹਿਤ ਅੰਮ੍ਰਿਤ ਸਰਬ ਲੋਹ ਕਾ। ਕਾਰਨ ਹੋ ਤੋ ਅਧਕ ਛੋਹਕਾ।
ਫਿਰ ਅੰਮ੍ਰਿਤ ਕੀ ਕਰ ਅਰਦਾਸ।ਗੁਰੂ ਕ੍ਰਿਪਾਨ ਸੈਂ ਛਕ ਕੈ ਖਾਸ।

ਪੁਨ ਪਾਂਚੋਂ ਸਿੰਘਨ ਢਿਗ ਜਾਕੈ। ਦਹਿਨੇ ਇਕ ਕੋ ਤਲੇ ਬਠਾਕੇ।
ਬਾਂਏ ਪਰ ਕਰ ਦਹਿਨ ਧਰਾਕੈ। ਪਾਂਚ ਬੇਰ ਭਰ ਚੂੰ ਛਕਾਕੈ।
ਸਾਥ ਫਪਤੇ ਬੋਲੀ ਬੁਲਵਾਈ। ਇਸੀ ਭਾਂਤ ਕੇਸਾਂ ਮੈ ਪਾਈ।
ਪਾਂਚ ਬੇਰ ਨੈਨਨ ਛਿਰਕਾਏ। ਫਤੇ ਪਰਤੇਲ ਚੁਲੇ ਸੈਂ ਗਾਏ।
ਪਾਂਚ ਕੋ ਅੰਮ੍ਰਿਤ ਇਮ ਦੈਕੈ। ਬਾਕੀ ਇਕਠਾ ਸਬਨ ਪਿਲੈਕੈ।
ਗੁਰ ਮੰਤਰ ਜੋ ਜਪੁਜੀ ਆਦ। ਪਾਂਚੇ ਬੇਰ ਕਰਾਯੋ ਯਾਦ।
ਗੁਰੂ ਗ੍ਰੰਥ ਕੋ ਅਧਿਕ ਬੇਦ ਤੇ। ਮਾਂਨੋ ਤਤ ਛਿਨ ਛੁਟੋ ਖੇਦ ਤੇ।
ਸ੍ਰੀ ਗੁਰ ਅਮਰ ਬਖਾਨੀ ਸਾਚੀ। ਬਿਨ ਸਤਿ ਗੁਰ ਸਬ ਬਾਣੀ ਕਾਚੀ।
ਹਿੰਦੂ ਤੁਰਕ ਤੈ ਯਹਿ ਨਿਆਰਾ। ਸਿੰਘ ਮਜਬ ਅਬ ਤੁਮਨੇ ਧਾਰਾ।
ਰਾਖਹੁ ਕੱਛ, ਕੇਸ, ਕ੍ਰਿਪਾਨੁ।ਸਿੰਘਾ ਨਾਮ ਕੋ ਇਹੁ ਨਿਸ਼ਾਨੁ।
ਕਛ ਕ੍ਰਿਪਾਨ ਕੇਸ ਤੇ ਮੁੰਦ੍ਰੀ। ਜੋ ਪਹਿਰੇ ਸੋ ਗੁਰ ਸਿੰਘ ਸੁੰਦ੍ਰੀ।
ਗੁਰ ਕਾ ਬਚਨ ਸਿੰਘਨ ਇਹੁ ਫੜਾ। ਮੁੰਦ੍ਰੀ ਤੈ ਥਟ ਲੀਨੋ ਕੜਾ।
ਕੰਘਾ ਕੇਸੋ ਕ ਸੰਗ ਰੈਹੈ। ਏਹੋ ਪਾਂਚ ਕਕਾਰ ਧਰੈਹੈ।
ਸਿੰਘ ਨਾਮ ਪਰਮੇਸ਼ਵਰ ਕੋਹੈ। ਬਡੇ ਦਬਦਬੇ ਵਾਰੋ ਸੋਹੈ।
ਪੁਨ ਉਨ ਪਾਂਚੋਂ ਕੀ ਬਡਿਆਈ। ਆਪ ਗੁਰੂ ਬਿਧਿ ਫਰਮਾਈ॥ 16॥ (ਸਫਾ—233)

**ਰਹਿਤ ਮਰਯਾਦਾ**

ਦੇਵਲ ਗੋਰ ਮਸਾਣੀ ਮੜੀ। ਪਾਹਨ ਸ਼ਾਤੂ ਮੂਰਤਿ ਘੜੀ।
ਇਨ ਕੋ ਕਦੇ ਨਾ ਪੂਜੋ ਮਾਨੋ। ਅਪਨੋ ਇਸ਼ਟ ਕ੍ਰਿਪਾਨ ਪਛਾਨੋ।
ਸੀਘਰ ਭੋਗ ਮੋਖ ਕੀ ਦਾਤਾ। ਸ਼ਕਤਿ ਈਸਵਰੀ ਇਹੋ ਬਖਿਆਤਾ।
ਇਸ ਬਿਨ ਔਰ ਦੇਵ ਨਹਿ ਜਾਨੋ। ਪੁਨਾ ਕੁਰਹਿਤਾਂ ਚਾਰ ਨ ਠਾਨੋ
ਇਕ ਤੋ ਕਦੇ ਨਾ ਕੇਸ ਕਟਾਵੋ। ਰਚਨਾ ਪ੍ਰਭੁ ਕੀ ਮਾਂਨ ਰਖਾਵੋ।
ਮੁਸਲੀ ਕੁਠਾ ਔਰ ਤਮਾਕੂ। ਨਾਹਿ ਕਦੇ ਭੀ ਬਰਤੋ ਯਾਕੂੰ।
ਪ੍ਰਾਤਹਿ ਜਪਜੀ ਜਾਪ ਹਜਾਰੇ। ਸਭਸਮੇ ਰਹਿਰਾਸ ਉਚਾਰੇ।
ਫੇਰ ਸੋਹਿਲਾ ਪੜ ਕਰ ਸੋਵੈ। ਜਨਮ ਸਮੈਤੈ ਅਣ ਬਿਧ ਹੋਵੈ।
ਇਹ ਹਮੇਸ਼ ਪਾਂਚ ਜੋ ਰਾਖੈ। ਤਿਸਕੋ ਦਰਸੋ ਊਠ ਸਭਾਖੈ।
ਮੀਣੇ ਔਰ ਮਸੰਦਨ ਸੰਗ। ਧੀਰ ਮਲੀਏ ਸਿਰ ਗੁੰਮ ਅੰਗ।
ਰਮਰਈਏ ਇਹੁ ਪਾਂਚ ਜੋਈ।ਇਨ ਸੇ ਮੇਲ ਨ ਰਖੋ ਕੋਈ।
ਮਰਣੇ ਪਰਣੇ ਲੌ ਬਿਵਹਾਰ। ਕਰੋ ਗੁਰ ਮਤ ਅਨੁਸਾਰ।
ਅਬ ਤੁਮ ਸੋਢ ਬੰਸ ਦਵਜ ਛੱਤ੍ਰੀ। ਅਚੁਤ ਗੋਤ ਭਏ ਸਬ ਅੱਤ੍ਰੀ।
ਘੁਰ ਘਰ ਜਨਮ ਤੁਮਾਰੇ ਹੋਏ। ਪਿਛਲੇ ਜਾਤਿ ਵਰਣ ਸਬ ਖੋਏ।
ਝਨਕ ਕੇਸ ਗੜ ਵਾਸਿ ਅਨੰਦ ਪੁਰ। ਹੋਏ ਪੂਤ ਜਾਤਿ ਤੁਵ ਸਤਗੁਰ।
ਛਾਰ ਵਰਣ ਕੇ ਏਕੋ ਭਾਈ। ਧਰਮ ਖਾਲਸਾ ਪਦਵੀ ਪਾਈ।

**ਆਦਿ ਬੀੜ ਅਤੇ ਦਸਮ ਗ੍ਰੰਥ**

**ਦੋਹਿਰਾ**

ਆਨੰਦ ਪੁਰ ਮੈ ਏਕ ਬਿਰ ਦਸਮ ਗੁਰੂ ਨੇ ਚੇਤ।
ਪੰਚਮ ਗੁਰੂ ਕੇ ਗ੍ਰੰਥ ਕੋ ਦਰਸਨ ਕਰਨੇ ਹੇਤ॥17॥ਸਫਾ 318।

**ਚੌਪਈ**

ਧੀਰ ਮੱਲ ਕੇ ਥਾ ਸੋ ਪਾਸ।ਮਾਂਗ ਭੇਜਯੋ ਸ੍ਰੀ ਗੁਰ ਖਾਸ।
ਤਿਸਨੇ ਤਾਨੇ ਸਾਥ ਜਵਾਬ।ਦੀਨਾ ਅੱਗਯੋ ਐਸ ਸਿਤਾਬ।

ਪੰਥ ਚਲਾਯੋ ਜੈਸੇ ਨਯੋ।ਕਿਉ ਨਾ ਪੰਥ ਉਚਾਰ ਇਹ ਲਯੋ।
ਫੁਰਸਤ ਮਿਲੀ ਨਾਹਿ ਥੀ ਤਬੈ।ਸਾਚ ਕਰਨ ਸੋ ਚਾਹਿਓ ਅਬੈ।
ਅਬ ਦਰਬਾਰ ਦਮ ਦਮਾ ਜਹਾਂ।ਤੰਬੂ ਲਗਵਾ ਕੇ ਗੁਰ ਤਹਾਂ।
ਮਨੀ ਸਿੰਘ ਕੋ ਲਿਖਨ ਬਠੈਕੈ।ਗੁਰੂ ਨਾਨਕ ਕਾ ਧਿਆਨ ਧਰੈ ਕੈ।
ਨਿਤ ਪ੍ਰਤਿ ਗੁਰੂ ਉਚਾਰੀ ਜੈਸੇ।ਬਾਣੀ ਲਿਖੀ ਮਨੀ ਸਿੰਘ ਤੈਸੇ।
**ਬੀੜ ਆਦਿ ਗੁਰੂ ਗ੍ਰੰਥੈ** ਜੇਹੀ।ਕਰੀ ਦਸਮ ਗੁਰ ਤਿਆਰ ਉਜੇਹੀ।
ਔਰ ਪਾਠ ਸਭ ਵੈਸੇ ਰਾਖਾ।ਅਖਰ ਭੇਦ ਅਨਕ ਥਾਂ ਰਾਖਾ।
ਸੋਊ ਭੇਦ ਸਿਆਨੇ ਸਿਖ ਜਾਨਤ।ਦਸਮ ਗੁਰੂ ਕੀ ਬੀੜ ਬਖਾਨਤ।
ਔਰ ਚਾਰ ਤਿਸ ਪਰਤੈ ਭਾਏ।ਦੀਪ ਸਿੰਘ ਸ਼ਹੀਦ ਲਿਖਾਏ।
ਇਕ ਅਕਾਲ ਬੁੰਗੇ ਇਕ ਪਟਨੇ।ਤ੍ਰਿਤੀ ਹਜੂਰ ਦਯੋ ਹਿਤ ਪਠਨੇ।
ਚਤ੍ਰਥ ਰਖਯੋ ਦਮਦਮੇ ਚਾਹਿ।ਬਡ ਬਾਬੇ ਇਹ ਚਾਰ ਸਦਾਹਿ।
ਅਸਲ ਦਸਮ ਗੁਰ ਵਾਲਾ ਗ੍ਰੰਥ।ਰਹਿਓ ਬ੍ਰਿਧ ਦਲ ਪੈ ਮਧ ਪੰਥ।
ਘੱਲੂ ਘਾਰਾ ਜਬ ਬਡ ਥੀਓ।ਗ੍ਰੰਥ ਦੁਰਾਨੀ ਸ਼ਹਿ ਸੋ ਲੀਓ।
ਅਬ ਸੋਹੈ ਕਾ ਬਲ ਮਧ ਜਾਨੋ।ਬਡੀ ਧਰਮ ਸਾਲਾ ਮੈ ਜਾਨੋ॥18॥

ਦੋਹਿਰਾ
ਆਦ ਗ੍ਰੰਥ ਗੁਰ ਦਸਮ ਕੀ ਕਥਾ ਜਥਾਰਥ ਗਾਇ।
ਸੁਨੋ ਗ੍ਰੰਥ ਗੁਰ ਦਸਮ ਕੀ ਬੀੜ ਭਇ ਜਿਸ ਭਾਇ ॥19॥

ਜੋ ਅਬ **ਗ੍ਰੰਥ ਦਸਮ ਗੁਰੁ** ਕੇਰਾ॥ ਕਹਿਲਾਵਤ ਮਧ ਪੰਥ ਅਛੇਰਾ।
ਗੁਰੁ ਕੇ ਸਮੇ ਬੀੜ ਨਹਿ ਤਾਕੀ॥ **ਭਈ ਬਾਣੀਆਂ ਰਹੀ ਇਕਾਂਕੀ**।
ਅਨਕੈ ਠੌਰ ਪੋਥੀਆਂ ਮਾਹਿ॥ ਬਾਣੀ ਰਹੀ ਦਸਮ ਗੁਰੁ ਯਾਹਿ।
ਬਲਕੇ ਇਕ ਬਿਰ ਸਿੰਘਨ ਬਖਯਾਤ।ਗੁਰੁ ਢਿਗ ਬਿਨੈ ਕਰੀ ਇਸ ਭਾਤ।
ਹੇ ਸਤਗੁਰ ਤੁਮਰੀ ਜੋ ਬਾਨੀ। ਚਹੀਏ ਇਕਠਾਂ ਬੀੜ ਬਨਾਨੀ।
ਆਦਿ ਗ੍ਰੰਥ ਸਾਹਿਬ ਸਮ ਗ੍ਰੰਥ। ਇਹ ਭੀ ਬਨਹੈ ਮਾਨੋ ਪੰਥ।
ਇਹ ਸੁਨ ਦਸਮੇ ਗੁਰੂ ਉਚਾਰੀ। ਗੁਰੁ ਅਰਜਨ ਬਡ ਭਏ ਉਪਕਾਰੀ।
ਉਨ ਕੀ ਨਹਿ ਬਰਾਬਰੀ ਚਹੀਏ।ਨਾ ਹਮ ਕਰੈਂ ਨ ਤੁਮ ਫਿਰ ਕਹੀਏ।
ਪੂਜਨ ਜੋਗ ਗ੍ਰੰਥ ਗੁਰੁ ਰੂਪ।ਰੈਹੈ ਸੋਊ ਸਦਾ ਅਨੂਪ।
ਭਗਤੀ ਗਿਆਨ ਭਰਯੋ ਤਿਸ ਮਾਹਿ। ਅਨਭਵ ਤੈ ਉਚਰਯੋ ਗੁਰੁ ਵਾਹਿ।
ਛਾਂਯਾ ਨਹੀ ਕਿਸੀ ਕੀ ਲੀਨੀ। ਸੰਸਕ੍ਰਿਤ ਹਮ ਭਾਖਾ ਲੀਨੀ।
ਜਿਸ ਕੋ ਪੜੇ ਚੜੇ ਰਸਬੀਰ। ਸਿਖਨ ਓਂਈ ਅਧਕ ਅਭੀਰ।
ਜਿਹ ਬਲ ਕਰ ਸਤ੍ਰਗਨ ਮਾਰੈਂ। ਅਪਨਾ ਰਾਜ ਤੇਜ ਬਿਸਤਾਰੈ।
ਇਤਯਦਿਕ ਸੁਨ ਕੈ ਗੁਰੁ ਬੈਨ। ਮੌਹ ਰਹੇ ਤਬ ਸਬ ਸਿੰਘ ਐਨ।
ਪੜਤੇ ਰਹੇ ਪੋਥੀਆਂ ਪਰਤੇ। ਧਾਰ ਬੀਰ ਰਸ ਸ਼ਤ੍ਰਨ ਹਰਤੇ।
ਸ਼ੱਤ੍ਰਾਂ ਸੈ ਅਠਤ੍ਰੇ ਸਾਲ। ਪੰਥ ਇਕਠਾ ਭਯੋ ਬਿਸਾਲ।
ਨਿਤ ਪ੍ਰਤਿ ਤਖਤ ਅਕਾਲ ਅਗਾਰੀ। ਲਗੈ ਦਿਵਾਨ ਪੰਥ ਕਾ ਭਾਰੀ।
ਮਨੀ ਸਿੰਘ ਗੁਰ ਬਾਣੀ ਕੇਰੀ। ਕਥਾ ਸੁਨਾਵੈ ਨਿਤ ਬਧੇਰੀ।
ਸਾਖੀ ਅਨਕ ਰਚਾਇ ਸੁਨਾਵੈ। ਜਾਂਤੇ ਸਿੰਘ ਮਤ ਦਿਢ ਥਾਵੈ ॥19॥ ਸਫਾ (321)

ਦੋਹਿਰਾ
ਇਕ ਦਿਨ ਆਗਿਆ ਪੰਥ ਕੀ ਮਨੀ ਸਿੰਘ ਜੀ ਪਾਇ।
ਬਾਣੀ ਦਸਮੇ ਗੁਰੂ ਕੀ ਸੰਗ੍ਰਹਿ ਕਰ ਧਰ ਭਾਇ॥20॥

ਚੌਪਈ
ਏਕ ਜਿਲਦ ਮੈ ਦੀਨੀ ਕਰਹੈ। ਤਿਸਕਾ ਭੋਗ ਹਕਾਇਤ ਪਰਹੈ।
ਦੂਸਰ ਬੀੜ ਦਮਦਮੇ ਭਈ। ਦੀਪ ਸਿੰਘ ਸ਼ਹੀਦ ਰਚਈ।
ਸੰਮਤ ਆਠਾਰਾਂ ਸੈ ਚਾਰ। ਮਧ ਕਰਯੋ ਉਨ ਯਹਿ ਉਪਕਾਰ।
ਭੋਗਸ ਫੁਟਕ ਕਬਿਤਨ ਪਰਹੈ। ਇਹੋ ਪਛਾਨ ਸਿਆਨੇ ਕਰਹੈ।
ਸੁੱਖਾ ਸਿੰਘ ਗ੍ਰਥੀ ਔਰ। ਰਚੀ ਬੀੜ ਪਟਨੇ ਮੈਂ ਔਰ।
ਅਠਾਰਾ ਸੈ ਬੱਤੀ ਮਾਂਹੈ। ਰਖਿਓ ਸੁਖਮਨਾ ਛਕੇ ਵਾਹੈਂ।
ਅੰਕਪਲੀ ਲੌ ਅਨਕ ਪਰਸੰਗ। ਰਾਖੇ ਓਇਨ ਆਪਨੈ ਢੰਗ।
ਭੋਗ ਛਕਯੋਂ ਪਰ ਪਾਯੋ ਤਾਂਹਿ। ਤੀਨ ਬੀੜ ਹੋਈ ਬਿਧਿ ਯਾਹਿ।
ਪੁਨਾ ਚੜਤ ਸਿੰਘ ਤਾਂਕੇ ਪੂਤ। ਅਖਰ ਦਸਮ ਗੁਰੂ ਸਮਸੂਤ।
ਕਰ ਕੈ ਪਾਂਚ ਪਤਰੇ ਔਰ। ਗੁਰੁ ਤਰਫੋਂ ਲਿਖ ਪਾਏ ਗੌਰ।
ਔਰ ਗ੍ਰੰਥ ਇਕ ਵੈਸਾ ਕੀਓ। ਸੋ ਬਾਬੇ ਹਾਕਮ ਸਿੰਘ ਲੀਓ।
ਸੋ ਗੁਰਦਵਾਰੇ ਮੋਤੀ ਬਾਗ। ਹੈ ਅਬ ਹਮਨੇ ਪਿਖਯੋ ਬਿਲਾਗ।
ਔਰੈਂ ਗਰੰਥ ਕਈ ਉਨ ਲਿਖੇ। ਅਖਰ ਗੁਰੁ ਸਮ ਹੈ ਹਮ ਪਿਖੇ।
ਦਸਖਤ ਦਸਮ ਗੁਰੂ ਕੇ ਕਹਿਕੈ। ਕੀਮਤ ਲਈ ਚੌਗਨੀ ਚਹਿਕੈ।
ਗ੍ਰੰਥ ਦਸਮ ਗੁਰੁ ਕੀ ਇਸ ਭਾਤ। ਤ੍ਰੈ ਬਿਧਿ ਬੀੜੈ ਭਈ ਬਖਯਾਤ॥21॥

ਅਰਥਾਤ, ਜਿਹੜਾ ਗ੍ਰੰਥ ਹੁਣ ਦਸਵੇਂ ਗੁਰੂ ਦਾ ਕਿਹਾ ਜਾ ਰਿਹਾ ਹੈ, ਇਸ ਨੂੰ ਪੰਥ ਵਲੋਂ ਉੱਚਾ ਮੰਨਿਆਂ ਜਾ ਰਿਹਾ ਹੈ। ਪਰ ਗੁਰੂ ਜੀ ਦੇ ਸਮੇਂ ਅਜੇਹੇ ਗ੍ਰੰਥ ਦੀ ਕੋਈ ਬੀੜ ਨਹੀਂ ਦੇਖੀ ਗਈ। ਕੇਵਲ ਇਕੱਲੀਆਂ ਇਕੱਲੀਆਂ ਬਾਣੀਆਂ ਦੀਆਂ ਪੋਥੀਆਂ ਕਈ ਥਾਵੀਂ ਸਨ। ਇਸ ਤਰਾਂ ਗੁਰੂ ਸਾਹਬ ਦੀ ਬਾਣੀ ਸਾਂਭੀ ਹੋਈ ਸੀ।ਅਰਥਾਤ, ਪਟਨੇ ਦੇ ਗ੍ਰੰਥੀ ਸੁੱਖਾ ਸਿੰਘ ਨੇ ਆਪਣੇ ਪੁੱਤ, ਚੜ੍ਹਤ ਸਿੰਘ ਨਾਲ ਮਿਲਕੇ ਇਕ ਬੀੜ ਬਣਾਈ। ਚੜ੍ਹਤ ਸਿੰਘ ਦੀ ਲਿਖਾਈ ਗੁਰੂ ਗੋਬਿੰਦ ਸਿੰਘ ਨਾਲ ਮਿਲਦੀ ਸੀ। ਉਨ੍ਹਾਂ ਨੇ ਪੰਜ ਪਤਰੇ ਆਪਣੇ ਕੋਲੋਂ ਲਿਖ ਕੇ ਗ੍ਰੰਥ ਨਾਲ ਜੋੜ ਦਿੱਤੇ ਅਤੇ ਹੋਰ ਵੀ ਵਾਧੈ ਕੀਤੇ। ਉਨ੍ਹਾਂ ਨੇ ਇਕ ਹੋਰ ਗ੍ਰੰਥ ਵੀ ਬਣਾਇਆ ਅਤੇ ਬਾਬਾ ਹਾਕਮ ਸਿੰਘ ਨੂੰ ਸੌਂਪ ਦਿੱਤਾ ਜਿਹੜਾ ਮੋਤੀ ਬਾਗ ਵਾਲੇ ਗੁਰਦੁਵਾਰੇ ਵਿਚ ਹੈ ਜੋ ਗਿਆਨੀ ਗਿਆਨ ਸਿੰਘ ਨੇ ਵੀ ਦੇਖਿਆ। ਕਿਉਂਕਿ ਚੜ੍ਹਤ ਸਿੰਘ ਦੀ ਲਿਖਾਈ ਗੁਰੂ ਸਾਹਬ ਨਾਲ ਮਿਲਦੀ ਸੀ ਇਸ ਕਈ ਤਰਾਂ ਦੇ ਹੋਰ ਗ੍ਰੰਥ ਵੀ ਬਣਾਏ। ਗੁਰੂ ਗੋਬਿੰਦ ਸਾਹਬ ਦੇ ਦਸਤਖਾਂ ਦੀ ਨਕਲ ਕਰਕੇ ਉਨ੍ਹਾਂ ਦੇ ਨਾਂ ਹੇਠ ਪਟਨੇ ਵਾਲੇ ਸਾਧਾਂ ਨੇ ਚੌਗਣੀ ਕਮਾਈ ਕੀਤੀ। ਇਸ ਤਰਾਂ ਜਿਹੜੇ ਗ੍ਰੰਥ ਮੋਤੀ ਬਾਗ, ਪਟਨਾ, ਦਿੱਲੀ ਵਿਖੇ ਲੋਕਾਂ ਪਾਸ ਪਏ ਹਨ ਉਹ ਪਟਨੇ ਦੇ ਸਾਧਾਂ ਵਲੋਂ ਕਮਾਈ ਕਰਨ ਲਈ ਲਿਖੇ ਗਏ। ਫਰੰਗੀ ਸਰਕਾਰ ਨੂੰ ਜਦ ਇਨ੍ਹਾਂ ਸਾਧਾਂ ਬਾਰੇ ਪਤਾ ਲਗਾ ਤਾਂ ਉਨ੍ਹਾਂ ਨੇ ਇਨ੍ਹਾਂ ਕੋਲੋਂ ਗ੍ਰੰਥ ਖਰੀਦ ਕੇ ਉਸ ਵਿਚ ਵਾਧੈ ਕਰਾਕੇ ਇਨ੍ਹਾਂ ਰਾਹੀਂ ਪੰਜਾਬ ਵਿਚ ਭਿਜਵਾਏ ਤਾਕਿ ਸਿੱਖ ਧਰਮ ਨੂੰ ਖਲਤ-ਮਲਤ ਕਰਨ ਲਈ ਸਿਖਾਂ ਵਿਚਕਾਰ ਸ਼ੰਕੇ ਪੈਦਾ ਕਰ ਸਕਣ।

ਸਿੱਧ ਹੈ ਕਿ ਦਸਵੇਂ ਗੁਰੂ ਜੀ ਵਲੋਂ ਕੋਈ ਬੀੜ ਜਾਂ ਗ੍ਰੰਥ ਦੀ ਸੰਪਾਦਨਾ ਨਹੀਂ ਸੀ ਕੀਤੀ ਗਈ, ਬਾਣੀਆਂ ਪੋਥੀਆਂ ਦੇ ਰੂਪ ਵਿਚ ਕਈ ਥਾਵੀਂ ਸਨ। ਏਥੇ ਕਈ ਸਵਾਲ ਖੜੇ ਹੁੰਦੇ ਹਨ। ਪਹਿਲਾ, ਜੇ ਗੁਰੂ ਸਾਹਬ ਨੇ ਕੋਈ ਬੀੜ ਸੰਪਾਦ ਨਹੀਂ ਕੀਤੀ ਜਾਂ ਰਚੀ ਤਾਂ ਪੰਥ ਨੇ ਕਥਤ ਗ੍ਰੰਥ ਨੂੰ ਅੱਛਾ ਜਾਂ ਉੱਚਾ ਕਿਵੇਂ ਮਨ ਲਿਆ? ਦੂਜਾ, ਜਿਹੜੀ ਬਾਣੀ ਪੋਥੀਆਂ ਦੇ ਰੂਪ ਵਿਚ ਖਿੱਲਰੀ ਪਈ ਸੀ, ਕੀ ਪਰਮਾਣ ਹੈ ਕਿ ਉਹ ਸਾਰੀ ਗੁਰੂ ਸਾਹਬ ਦੀ ਲਿਖੀ ਹੋਈ ਸੀ? ਤੀਜਾ, ਸਿੱਖ ਧਰਮ ਨੂੰ ਅਦੁਤੀ ਰੂਪ ਦੇਣ ਵਾਲੇ ਦਸਵੇਂ ਗੁਰ ਦੀ ਬਾਣੀ ਨੂੰ ਖੁੱਦ ਗੁਰੂ ਸਾਹਬ ਵਲੋਂ ਜਾਂ ਉਨ੍ਹਾਂ ਦੇ ਸਿੱਖਾਂ ਵਲੋਂ ਕਿਉਂ ਨਹੀਂ ਸਾਂਭਿਆ ਗਿਆ? ਇਨ੍ਹਾਂ ਦੇ ਉੱਤਰ ਬੜੇ ਸਿੱਧੇ ਅਤੇ ਸਾਦੇ ਜਹੇ ਹਨ। ਗੁਰੂ ਸਾਹਬ ਪਾਸ ਉਨ੍ਹਾਂ ਦੇ ਪੁਰਖਿਆਂ ਵਲੋਂ ਸੰਪਾਦ ਕੀਤਾ ਹੋਇਆ ਗੁਰੂ ਗ੍ਰੰਥ ਸਾਹਿਬ ਮੌਜੂਦ ਸੀ ਜਿਸ ਨੂੰ ਉਨ੍ਹਾਂ ਗੁਰ ਗੱਦੀ ਸੌਂਪੀ। ਇਸ ਲਈ ਉਨ੍ਹਾਂ ਨੂੰ ਕਿਸੇ ਹੋਰ ਗ੍ਰੰਥ ਨੂੰ ਸੰਪਾਦ ਕਰਨ ਜਾਂ ਖੁੱਦ ਰਚਣ ਦੀ ਲੋੜ ਹੀ ਨਹੀਂ ਸੀ। ਉਨ੍ਹਾਂ ਦਮਦਮੇ ਸਾਹਿਬ ਵਿਖੇ ਆਪਣੇ ਪਿਤਾ, ਗੁਰੂ ਤੇਗ ਬਹਾਦਰ, ਦੀ ਬਾਣੀ ਨੂੰ ਗੁਰੂ ਗ੍ਰੰਥ ਸਾਹਿਬ ਵਿਚ ਅੰਕਤ ਕਰਕੇ ਇਸ ਗ੍ਰੰਥ ਨੂੰ ਸੰਪੂਰਨ ਕਰ ਦਿੱਤਾ। ਜੇ ਉਹ ਚਾਹੁੰਦੇ ਤਾਂ ਆਪਣੀ ਬਾਣੀ ਵੀ ਅੰਕਿਤ ਕਰ ਸਕਦੇ ਸੀ। ਉਹ ਜਾਣਦੇ ਸਨ ਕਿ ਗੁਰੂ ਗ੍ਰੰਥ ਸਾਹਿਬ ਦੇ ਹੁੰਦਿਆਂ ਉਨ੍ਹਾਂ ਲਈ ਕੋਈ ਦੂਜਾ ਗ੍ਰੰਥ ਸੰਪਾਦ ਕਰਨਾ ਸਿੱਖ ਧਰਮ ਦੇ ਸਿਧਾਂਤ ਦੇ ਅਨੁਕੂਲ ਨਹੀਂ ਸੀ ਹੋਣਾ। ਗੁਰੂ ਸਾਹਿਬ ਦੀਆਂ ਮਾਰਸ਼ਲ ਸੁਭਾ ਵਾਲੀਆਂ ਬਾਣੀਆਂ

ਸਿੱਖਾਂ ਨੂੰ ਜ਼ੁਬਾਨੀ ਯਾਦ ਸਨ ਕਿਉਂਕਿ ਹਾਲਾਤ ਦੇ ਮੁਤਾਬਿਕ ਉਨ੍ਹਾਂ ਵਿਚਲੀ ਭਾਵਨਾ ਦਾ ਹਰ ਵਕਤ ਪਾਲਣ ਕਰਨਾ ਹਰ ਸਿੱਖ ਲਈ ਲੋੜੀਦਾ ਸੀ।

ਚੌਪਈ
ਬਾਨੀ ਦਸਮ ਗ੍ਰੰਥ ਕੀ ਭਾਈ। ਆਪ ਰਚੀ ਗੁਰੁ ਕੁਛ ਰਚਵਾਈ।
ਪਰਬ ਅਠਾਰਾਂ ਭਾਰਥ ਕੇਰੇ। ਉਪੁਨਿਸਦਾਂ ਪੌਰਾਨ ਬਧੇਰੇ।
ਗੋਬਿੰਦਗੀਤਾ ਹਿਤ ਉਦੇਸ। ਇਤਯਾਦਿਕ ਪੁਸਤਕ ਬਾਸੇਸ।
ਸੰਸਕ੍ਰਿਤ ਤੈ ਹਿੰਦੀ ਭਾਸ਼ਾ। ਰਚਵਾਏ ਗੁਰੁ ਰਚੇ ਬਿਲਾਸਾ।
ਭਾਰਥ ਕੀ ਗਾਥਾ ਗੁਰੁ ਪਾਸ। ਪੰਡਤ ਕਰਤ ਰਹਿਤ ਨਿਤ ਖਾਸ।
ਇਕ ਦਿਨ ਪੰਡਤ ਤੇ ਵਿਚ ਸਭਾ।ਬੂਝਯੋ ਪੰਡਤ ਤੈ ਇਸ ਢਬਾ।
ਭੀਮ, ਕਰਨ, ਅਰਜਨ ਲੌ ਜੋਧੇ। ਲਿਖੇ ਅਤਯੰਤ ਬਲੀ ਹਮ ਸੋਧੇ।॥2॥ ਸਫਾ-206

ਸਵਾਲ ਥਾਂ ਦੀ ਥਾਂ ਖੜ੍ਹਾ ਹੈ ਕਿ ਫਿਰ ਦਸਮ ਗ੍ਰੰਥ ਦੀ ਮਿੱਥ ਕਿਵੇਂ, ਕਿਉਂ, ਕਿੱਥੇ ਅਤੇ ਕਿੱਦਾਂ ਸ਼ੁਰੂ ਹੋਈ? ਇਸ ਦਾ ਉੱਤਰ ਵੀ ਗਿਆਨੀ ਗਿਆਨ ਸਿੰਘ ਦੇ ਪੰਥ ਪ੍ਰਕਾਸ਼ ਵਿਚ ਦਰਜ ਹੈ।

### ਉਪਰੋਕਤ ਪੁਸਤਕਾਂ ਵਿਚ ਵੱਖ ਵੱਖ ਗ੍ਰੰਥਾਂ ਦਾ ਤੱਤਸਾਰ

ਕਥਤ ਦਸਮ ਗ੍ਰੰਥ ਨੂੰ ਗੁਰੂ ਗੋਬਿੰਦ ਸਿੰਘ ਜੀ ਦੀ ਕਿਰਤ ਸਿੱਧ ਕਰਨ ਲਈ ਕੁੱਝ ਲੇਖਕਾਂ ਨੇ ਅੱਡੀ ਏੜੀ ਦਾ ਜ਼ੋਰ ਲਾਇਆ ਹੋਇਆ ਹੈ।ਇਨ੍ਹਾਂ ਵਿਚ ਪੰਜਾਬੀ ਯੂਨੀਵਰਸਿਟੀ ਦੇ ਕੁਝ ਪ੍ਰੋਫੈਸਰ, ਖਾਸ ਕਰਕੇ ਡਾ. ਹਰਭਜਨ ਸਿੰਘ, ਇਸ ਗੱਲ ਨੂੰ ਬਹੁਤੀ ਤੂਲ ਦੇ ਰਹੇ ਹਨ। ਹਰਭਜਨ ਸਿੰਘ ਨੇ ਇਕ ਪੁਸਤਕ "ਸ਼੍ਰੀ ਦਸਮ ਗ੍ਰੰਥ ਸਾਹਿਬ:ਕਰਤਾ ਸੰਬੰਧੀ ਵਿਵਾਦ ਦੀ ਪੁਨਰ-ਸਮੀਖਿਆ" ਛਾਪੀ ਹੈ ਜਿਸ ਵਿਚ ਘੁਮਾ ਫਿਰਾ ਕੇ ਗੁਰੂ ਗੋਬਿੰਦ ਸਿੰਘ ਜੀ ਵਲੋਂ ਲਿਖੇ ਕਿਸੇ ਦਸਮ ਗ੍ਰੰਥ ਦੀ ਗਵਾਹੀ ਪੇਸ਼ ਕਰਨ ਦੀ ਕੋਸ਼ਿਸ਼ ਕੀਤੀ ਹੈ।ਪੱਖ ਵਿਚ ਗਵਾਹੀ ਦਾ ਅਧਾਰ ਭਾਈ ਮਨੀ ਸਿੰਘ ਦੀ ਬੀੜ ਨੂੰ ਕਥਤ ਦਸਮ ਗ੍ਰੰਥ ਦਾ ਅਧਾਰ ਬਣਾਇਆ ਗਿਆ ਹੈ।

ਗੁਰੂ ਗੋਬਿੰਦ ਸਿੰਘ ਜੀ ਦੇ 1708 ਈ. ਵਿਚ ਅਕਾਲ ਚਲਾਣਾ ਕਰਨ ਤੋਂ ਬਾਅਦ ਉਨ੍ਹਾਂ ਦੇ ਕੁਝ ਨਿਕਟਵਰਤੀ ਸਿੱਖਾਂ ਅਤੇ ਹੋਰ ਇਤਿਹਾਸਕਾਰਾਂ ਨੇ ਗੁਰੂ ਸਾਹਿਬ ਦੇ ਜੀਵਨ ਕਾਲ ਵਿਚ ਵਾਪਰੀਆਂ ਘਟਨਾਵਾਂ ਬਾਰੇ ਆਪਣੇ ਆਪਣੇ ਢੰਗ ਨਾਲ ਲਿਖਿਆ ਹੈ।ਉਨ੍ਹਾਂ ਦੇ ਕਾਲ ਵਿਚ ਸਿੱਖ ਧਰਮ ਨਾਲ ਸੰਬੰਧਤ ਵਾਪਰੀਆਂ ਚਾਰ ਮੁੱਖ ਘਟਨਾਵਾਂ ਹਨ: ਪਹਿਲੀ ਘਟਨਾ ਸੀ ਖ਼ਾਲਸਾ ਪੰਥ ਸਾਜਨ ਦੀ, ਦੂਜੀ ਰਹਿਤ ਮਰਯਾਦਾ ਕਾਇਮ ਕਰਨ ਦੀ, ਤੀਜੀ ਦਮਦਮਾ ਸਾਹਿਬ ਵਾਲੀ ਬੀੜ ਤਿਆਰ ਕਰਨ ਦੀ ਅਤੇ ਚੌਥੀ ਗੁਰੂ ਗ੍ਰੰਥ ਸਾਹਿਬ ਨੂੰ ਗੁਰਗੱਦੀ ਸੌਂਪਣ ਦੀ ਸੀ। ਪੰਜਵੀਂ ਘਟਨਾ ਜੋ ਮੱਲੋਮੱਲੀ ਕੁਝ ਬ੍ਰਾਹਮਣਵਾਦੀ ਸਿੱਖ ਲੇਖਕਾਂ ਵਲੋਂ ਉਨ੍ਹਾਂ ਦੇ ਨਾਂ ਜੋੜੀ ਜਾ ਰਹੀ ਹੈ, ਉਹ ਹੈ 'ਦਸਮ ਗ੍ਰੰਥ' ਦੀ ਰਚਨਾ। ਕਿਉਂਕਿ ਇਹ ਘਟਨਾਵਾਂ ਸਿੱਖ ਧਰਮ ਦੀ ਅਧਾਰ ਸ਼ਿਲਾ ਹਨ ਇਸ ਲਈ ਇਤਿਹਾਸਕਾਰ ਇਨ੍ਹਾਂ ਬਾਰੇ ਜ਼ਰੂਰ ਜਾਣਕਾਰੀ ਰਖਦੇ ਹੋਣਗੇ ਅਤੇ ਇਨ੍ਹਾਂ ਦਾ ਜ਼ਿਕਰ ਉਨ੍ਹਾਂ ਦੇ ਦਸਤਾਵੇਜ਼ਾਂ ਵਿਚੋਂ ਉਪਲੱਭਦ ਹੋਣਾ ਚਾਹੀਦਾ ਹੈ। ਅਠਾਰਵੀਂ ਸਦੀ ਦੇ ਆਖੀਰਲੇ ਦੋ ਦਹਾਕਿਆਂ (1780 ਤੱਕ) ਤੋਂ ਪਹਿਲਾਂ ਲਖੇ ਗਏ ਦਸਤਾਵੇਜ਼ਾਂ ਵਿਚ ਦਸਮ ਗ੍ਰੰਥ ਤੋਂ ਸਵਾਏ ਬਾਕੀ ਦੀਆਂ ਤਕਰੀਬਨ ਸਾਰੀਆਂ ਮਨੌਤਾਂ ਦਾ ਜ਼ਿਕਰ ਆਉਂਦਾ ਹੈ। ਕੁਝ ਲੇਖਕਾਂ ਵਲੋਂ ਕੁਝ ਵਿਕੋਲਿੱਤਰੇ ਗ੍ਰੰਥਾਂ ਦਾ ਜ਼ਿਕਰ ਜ਼ਰੂਰ ਕੀਤਾ ਗਿਆ ਹੈ ਜਿਨ੍ਹਾਂ ਨੂੰ ਕੁਝ ਸਮਕਾਲੀ ਲੇਖਕਾਂ ਵਲੋਂ ਮੱਲੋਮੱਲੀ ਗੁਰੂ ਗੋਬਿੰਦ ਸਿੰਘ ਦੀ ਰਚਨਾ ਗਰਦਾਨਿਆ ਜਾ ਰਿਹਾ ਹੈ। ਉੱਤੇ ਅਸੀਂ ਇਤਿਹਾਸਕਾਰਾਂ ਦੀਆਂ ਰਚਨਾਵਾਂ ਵਿਚੋਂ ਇਨ੍ਹਾਂ ਘਟਨਾਵਾਂ ਨੂੰ ਲੱਭਣ ਦੀ ਕੋਸ਼ਿਸ਼ ਕੀਤੀ ਹੈ ਅਤੇ ਨਾਲ ਹੀ ਗੁਰੂ ਸਾਹਿਬ ਵਲੋਂ ਲਿਖੇ ਕਿਸੇ ਦਸਮ ਗ੍ਰੰਥ ਨੂੰ ਖੋਜਣ ਦਾ ਯਤਨ ਕੀਤਾ ਹੈ। ਅਠਾਰਵੀਂ ਸਦੀ ਵਿਚ ਲਿਖੀਆਂ ਗਈਆਂ ਇਤਿਹਾਸਕ ਪੁਸਤਕਾਂ ਵਿਚ ਕੁਝ ਗ੍ਰੰਥਾਂ ਦਾ ਜ਼ਿਕਰ ਆਇਆ ਹੈ ਜਿਨ੍ਹਾਂ ਨੂੰ 'ਦਸਮ ਗ੍ਰੰਥ' ਨਾਲ ਜੋੜਿਆ ਜਾ ਰਿਹਾ ਹੈ। ਹੇਠਾਂ ਇਨ੍ਹਾਂ ਅਜੇਹੇ ਗ੍ਰੰਥਾਂ ਦਾ ਤੱਤਸਾਰ ਪੇਸ਼ ਕਰਕੇ ਅਤੇ ਇਹ ਸਿੱਧ ਕਰਾਂਗੇ ਕਿ ਇਨ੍ਹਾਂ ਦਾ ਗੁਰੂ ਗ੍ਰੰਥ ਸਾਹਿਬ ਵਲੋਂ ਲਿਖੇ ਗਏ ਕਿਸੇ ਦਸਮ ਗ੍ਰੰਥ ਨਾਲ ਕੋਈ ਸਰੋਕਾਰ ਨਹੀਂ।

**ਭਾਈ ਨੰਦ ਲਾਲ** ( 1595-1699) ਜੀ ਗੁਰੂ ਗੋਬਿੰਦ ਸਿੰਘ ਜੀ ਦੇ ਨਿਕਟਵਰਤੀ ਦਰਬਾਰੀ ਕਵੀ ਅਤੇ ਆਨਿਨ ਸਿੱਖ ਸਨ। ਉਨ੍ਹਾਂ ਦੇ ਸਾਹਿਤ ਵਿਚ (ਜਿੰਦਗੀ ਨਾਮਾ, ਦੀਵਾਨਿ ਗੋਯਾ, ਤੌਸੀਫ਼-ਓ-ਸਨਾ, ਜੋਤ ਬਿਗਾਸ, ਗੰਜ ਨਾਮਾ, ਦਸਤੂਰੁਲ-ਇਨਸ਼ਾ, ਅਰਜ਼ੁਲ-ਅਲਫ਼ਾਜ਼। ਤਿੰਨ ਰਚਨਾਵਾਂ ਪੰਜਾਬੀ ਵਿਚ ਵੀ ਮਿਲਦੀਆਂ ਹਨ ਜਿਨ੍ਹਾਂ ਦੇ ਨਾਂ ਹਨ 'ਜੋਤ ਬਿਗਾਸ', 'ਰਹਿਤ ਨਾਮਾ' ਅਤੇ 'ਤਨਖ਼ਾਹ ਨਾਮਾ') ਖਾਲਸਾ ਦੇ ਚਰਿਤ੍ਰ, ਰਹਿਤ ਮਰਯਾਦਾ ਅਤੇ ਗੁਰੂ ਗ੍ਰੰਥ ਸਾਹਿਬ ਬਾਰੇ ਜ਼ਿਕਰ ਆਉਂਦਾ ਹੈ। ਖਾਸ ਕਰਕੇ ਸਮੁੱਚੇ 'ਗੁਰੂ ਗ੍ਰੰਥ ਸਾਹਬ' ਨੂੰ ਪੜ੍ਹਨ ਦਾ ਜ਼ਿਕਰ ਆਉਂਦਾ ਹੈ, ਅਤੇ ਗੁਰੂ ਜੀ ਫਰਮਾਉਂਦੇ ਹਨ ਕਿ ਜਿਸ ਨੇ ਮੇਰੇ ਦਰਸ਼ਨ ਕਰਨੇ ਹੋਣ ਉਹ ਗੁਰੂ ਗ੍ਰੰਥ ਵਿਚੋਂ ਕਰ ਸਕਦਾ ਹੈ। ਗੁਰੂ ਗ੍ਰੰਥ ਸਾਹਿਬ ਦੀਆਂ ਬਾਣੀਆਂ ਦੇ ਨਾਲ 'ਜਾਪ' ਸਾਹਿਬ ਦਾ ਜ਼ਿਕਰ ਵੀ ਆਇਆ ਹੈ ਜੋ ਕਥਤ ਦਸਮ ਗ੍ਰੰਥ ਵਿਚ ਦਰਜ ਹੈ। ਪਰ ਬਚਿੱਤਰ ਨਾਟਕ, ਅਵਤਾਰ ਲੀਲ੍ਹਾ ਗ੍ਰੰਥ, ਅਕਾਲ ਉਸਤਤ, ਗ੍ਰੰਥ ਸਾਗਰ, ਸਮੁੰਦਰ ਸਾਗਰ, ਵਿਦਿਆਧਰ ਗ੍ਰੰਥ, ਦਸਵੇਂ ਪਾਤਸ਼ਾਹ ਦਾ ਗ੍ਰੰਥ ਜਾਂ ਦਸਮ ਗ੍ਰੰਥ ਵਾਰੇ ਕੋਈ ਹਵਾਲਾ ਨਹੀਂ ਮਿਲਦਾ ।

ਕਵੀ ਸੈਨਾਪਤਿ (1711) ਰਚਿਤ **'ਸ੍ਰੀ ਗੁਰ ਸੋਭਾ'** ਦੂਜਾ ਮਹੱਤਵਪੂਰਨ ਇਤਿਹਾਸਕ ਦਸਤਵੇਜ਼ ਹੈ। ਸੇਨਾਪਤਿ ਵੀ ਗੁਰੂ ਸਾਹਿਬ ਦੇ ਦਰਬਾਰੀ ਕਵੀ ਸਨ। ਉਨ੍ਹਾਂ ਦੀ ਰਚਨਾ ਵਿਚ ਗੁਰੂ ਸਾਹਿਬ ਨੇ ਖਾਲਸੇ ਨੂੰ ਆਪਣਾ ਰੂਪ ਕਿਹਾ ਹੈ, ਖਾਲਸੇ ਦੀ ਰਹਿਤ ਬਾਰੇ ਚਾਨਣਾ ਪਾਇਆ ਹੈ। ਗੁਰੂ ਗ੍ਰੰਥ ਨੂੰ (ਗੁਰ ਸ਼ਬਦ) ਨੂੰ ਗੁਰਗੱਦੀ ਦੇਣ ਬਾਰੇ ਜ਼ਿਕਰ ਹੈ। ਪਰ ਬਚਿੱਤਰ ਨਾਟਕ, ਅਵਤਾਰ ਲੀਲ੍ਹਾ, ਅਕਾਲ ਉਸਤਤ, ਗ੍ਰੰਥ ਸਾਗਰ, ਸਮੁੰਦਰ ਸਾਗਰ, ਵਿਦਿਆਧਰ ਗ੍ਰੰਥ ਦਾ ਕਿਤੇ ਕੋਈ ਜ਼ਿਕਰ ਨਹੀਂ ਆਇਆ ਹੈ ਅਤੇ ਨਾ ਹੀ ਕਿਸੇ ਦਸਵੇਂ ਪਾਤਸ਼ਾਹ ਦਾ ਗ੍ਰੰਥ ਜਾਂ ਦਸਮ ਗ੍ਰੰਥ ਵਾਰੇ ਕੋਈ ਜ਼ਿਕਰ ਕੀਤਾ ਗਿਆ ਹੈ।

**ਪਰਚੀਆਂ ਸੇਵਾ ਦਾਸ** (1708) ਵਿਚ ਕੇਵਲ ਬਿਨਾ ਹਕਾਇਤਾਂ ਦੇ ਜ਼ਫਰਨਾਮਾ ਅਤੇ ਰਹਿਰਾਸ ਵਾਲਾ ਸਵੀਏਆ (ਰਾਮ ਰਰੀਮ ਪੁਰਾਣ ਕੁਰਾਨ) ਦਾ ਜ਼ਿਕਰ ਆਉਂਦਾ ਹੈ ਪਰ ਬਚਿੱਤਰ ਨਾਟਕ, ਅਵਤਾਰ ਲੀਲ੍ਹਾ, ਅਕਾਲ ਉਸਤਤ, ਗ੍ਰੰਥ ਸਾਗਰ, ਸਮੁੰਦਰ ਸਾਗਰ, ਵਿਦਿਆਧਰ ਗ੍ਰੰਥ ਅਤੇ ਦਸਮ ਗ੍ਰੰਥ ਬਾਰੇ ਕੁਝ ਨਹੀਂ ਕਿਹਾ ਗਿਆ।ਇਨ੍ਹਾਂ ਸਾਖੀਆਂ ਵਿਚ ਇਹ ਬੜੀ ਹਾਸੋਹੀਣੀ ਮਿਥੀਕਲ ਕਥਾ ਹੈ ਜੋ ਸਿਧ ਕਰਦੀ ਹੈ ਕਿ ਗੁਰੂ ਗੋਬਿੰਦ ਸਿੰਘ ਜੀ ਮਿਥੀਕਲ ਕਥਾ ਵਿਚ ਵਿਸਵਾਸ ਨਹੀ ਸੀ ਕਰਦੇ। ।

**ਰਹਿਤਨਾਮਾ ਚੌਪਾ ਸਿੰਘ** (1751)। ਰਹਿਤਨਾਮੇ ਕਈ ਸਿੱਖਾਂ ਦੇ ਨਾਂ ਹੇਠ ਲਿਖੇ ਹੋਏ ਮਿਲਦੇ ਹਨ। ਇਨ੍ਹਾਂ ਦੇ ਲਿਖਣ ਕਾਲ ਬਾਰੇ ਕੋਈ ਨਿਸਚਿਤ ਸੰਮਤ ਨਹੀਂ ਪਰ ਕਈ ਵਿਦਵਾਨਾਂ ਅਨੁਸਾਰ ਇਹ ਅਠਾਰਵੀਂ ਸਦੀ ਦੇ ਆਖੀਰ ਵਿਚ ਗੁਰੂ ਸਾਹਿਬ ਦੇ ਆਨਿਨ ਸਿੱਖਾਂ ਦੇ ਨਾਂ ਹੇਠਾਂ ਹੋਰ ਲੇਖਕਾਂ ਨੇ ਲਿਖੇ ਹਨ।ਇਸ ਰਹਿਤਨਾਮੇ ਵਿਚ ਗੁਰੂ ਗੋਬਿੰਦ ਸਿੰਘ ਵਲੋਂ ਲਿਖੇ ਦੋ ਗ੍ਰੰਥਾਂ, '**ਗ੍ਰੰਥ ਸਾਗਰ' ਅਤੇ ਅਵਤਾਰ ਲੀਲ੍ਹਾ**, ਦਾ ਜ਼ਿਕਰ ਹੈ। ਪਰ ਬਚਿੱਤਰ ਨਾਟਕ, ਵਿਦਿਆ ਸਾਗਰ, ਸਮੁੰਦਰ ਸਾਗਰ ਵਿਦਿਆਧਰ ਸਾਗਰ, ਦਸਵੇਂ ਪਾਤਸ਼ਾਹ ਦਾ ਗ੍ਰੰਥ ਜਾਂ ਦਸਮ ਗ੍ਰੰਥ ਦਾ ਕੋਈ ਜਿਕਰ ਨਹੀਂ ਆਉਂਦਾ। ਬਾਣੀਆਂ ਵਿਚੋਂ ਅਕਾਲ ਉਸਤਤ, ਜਾਪੁ ਸਾਹਿਬ ਅਤੇ ਸਵੱਯੇ ਉਚਾਰਨ ਦਾ ਜ਼ਿਕਰ ਹੈ। ਆਦਿ ਗ੍ਰੰਥ ਨੂੰ ਸੋਢੀਆਂ ਪਾਸੋਂ ਮੰਗਵਾਉਣ ਦਾ ਹਵਾਲਾ ਹੈ।

**ਰਹਿਤਨਾਮਾ ਦੇਸਾ ਸਿੰਘ( 18ਸਦੀ ਦਾ ਅੰਤ)** ਵਿਚ ਬਚਿੱਤਰ ਨਾਟਕ ਤੋਂ ਸਿਵਾਏ ਹੋਰ ਕਿਸੇ ਗ੍ਰੰਥ ਦਾ ਜ਼ਿਕਰ ਨਹੀਂ।ਬਾਣੀਆਂ ਵਿਚ ਅਕਾਲ ਉਸਤਤ, ਜਾਪੁ ਸਹਿਬ, ਚੰਡੀ ਚਰਿਤ੍ਰ, ਚੌਬੀਸ ਅਵਤਾਰ, ਸ਼ਬਦ ਹਜ਼ਾਰੇ, ਤ੍ਰੀਆ ਚਰਿਤ੍ਰ ਆਦਿ ਦਾ ਜ਼ਿਕਰ ਹੈ। ਪਰ ਇਸ ਦਾ ਲਿਖਣ ਕਾਲ 1783 ਈ. ਤੋਂ ਪਿੱਛੋਂ ਦਾ ਹੈ (ਦੇਖੋ ਉੱਤੇ)। 1783 ਤੋਂ ਪਹਿਲਾਂ ਅੰਗਰੇਜ਼ਾਂ ਨੇ ਦਸਮ ਗ੍ਰੰਥ ਦੀ ਮਿੱਥ ਨੂੰ ਕੋਲਬਰੁਕ ਵਾਲੀ ਬੀੜ ਰਾਹੀਂ ਪ੍ਰਚੱਲਤ ਕਰ ਦਿੱਤਾ ਸੀ। ਇਸ ਰਹਿਤਨਾਮੇ ਵਿਚ ਜਿਨ੍ਹਾਂ ਬਾਣੀਆਂ ਦਾ ਜ਼ਿਕਰ ਆਇਆ ਹੈ (ਦੇਖੋ ਬੰਦ ਨੰ. 133-140 ਸਫਾ 9 ਤੇ) ਉਹ ਸਾਰੀਆਂ ਕੋਲਬਰੁਕ ਵਾਲੀ ਬੀੜ ਵਿਚ ਦਰਜ ਹਨ।

**ਸਿੱਖਾਂ ਦੀ ਭਗਤਮਾਲਾ** (?) ਮਨੀ ਸਿੰਘ ਦੀ ਰਚਨਾ ਕਿਆਸ ਕੀਤੀ ਜਾਂਦੀ ਹੈ ਜਿਸ ਵਿਚ ਦਮਦਮੀ ਬੀੜ, ਦਸਮ ਗ੍ਰੰਥ, ਗੁਰੂ ਗ੍ਰੰਥ ਸਾਹਿਬ ਦੀ ਪੁਨਰ ਸੰਪਾਦਨਾ, ਗੁਰਬਿਲਾਸ 6, ਗੁਰ ਬਿਲਾਸ 10, ਗਿਆਨ ਰਤਨਾਵਲੀ, ਭਗਤ ਰਤਨਾਵਲੀ, ਸ਼ਰਧਾ ਪੂਰਨ ਗ੍ਰੰਥ ਆਦਿ ਸ਼ਾਮਿਲ ਹਨ। ਪਰ ਇਸ ਦੇ ਕਰਤਾ ਬਾਰੇ ਗਿਆਨੀ ਗੁਰਦਿੱਤ ਸਿੰਘ, ਭਾਈ ਵੀਰ ਸਿੰਘ, ਡਾ. ਸੁਰਿੰਦਰ ਸਿੰਘ ਕੋਹਲੀ ਅਤੇ ਡਾ. ਤਰਲੋਚਨ ਸਿੰਘ ਹੋਰਾਂ ਨੂੰ ਸ਼ੰਕਾ ਹੈ। ਇਸ ਵਿਚ ਅਨੇਲ ਭੁਲਾਂ ਹਨ ਜੋ ਉਪਰ ਦਿੱਤੀਆਂ ਗਈਆਂ ਹਨ।

**ਕੁਅਰ ਸਿੰਘ ਦਾ ਗੁਰਬਿਲਾਸ** (1751) ਇਕ ਮਹੱਤਵਪੂਰਨ ਰਚਨਾ ਹੈ। ਇਹ ਮਨੀ ਸਿੰਘ ਦਾ ਨਿਕਟਵਰਤੀ ਸਮਕਾਲੀ ਸੀ। ਇਸ ਗ੍ਰੰਥ ਵਿਚ **ਖਾਲਸਾ ਸਾਜਨਾ,ਰਹਿਤ ਮਰਯਾਦਾ, ਗੁਰੂ ਗ੍ਰੰਥ ਸਾਹਿਬ ਨੂੰ ਗੁਰਗੱਦੀ** ਦੇਣ ਬਾਰੇ ਸਪੱਸ਼ਟ ਸ਼ਬਦਾਂ ਵਿਚ ਲਿਖਿਆ ਹੈ। ਪਰ ਬਚਿੱਤਰ ਨਾਟਕ, ਅਵਤਾਰ ਲੀਲ੍ਹਾ, ਅਕਾਲ ਉਸਤਤ, ਗ੍ਰੰਥ ਸਾਗਰ, ਸਮੁੰਦਰ ਸਾਗਰ, ਵਿਦਿਆਧਰ ਗ੍ਰੰਥ ਦਾ ਕਿਤੇ ਕੋਈ ਜ਼ਿਕਰ ਨਹੀਂ ਆਇਆ ਹੈ ਅਤੇ ਨਾ ਹੀ ਕਿਸੇ ਦਸਵੇਂ ਪਾਤਸ਼ਾਹ ਦਾ ਗ੍ਰੰਥ ਜਾਂ ਦਸਮ ਗ੍ਰੰਥ ਵਾਰੇ ਕੋਈ  ਜ਼ਿਕਰ ਕੀਤਾ ਗਿਆ ਹੈ।ਕਿਸੇ ਬਾਣੀ ਦਾ ਵੀ ਕੋਈ  ਜ਼ਿਕਰ ਨਹੀਂ ਆਇਆ। ਕੀ ਇਹ ਅਚੰਭੇ ਵਾਲੀ ਗੱਲ ਨਹੀਂ ਕਿ ਭਾਈ ਮਨੀ ਸਿੰਘ ਦੇ ਨਿਕਟ ਵਰਤੀ ਸ਼ਰਧਾਲੂ ਸਿੱਖ ਨੂੰ ਗੁਰੂ ਸਾਹਿਬ ਦੇ ਕਿਸੇ ਦਸਮ ਗ੍ਰੰਥ ਦੀ ਉੱਘ-ਸੁੱਘ ਨਾ ਹੋਵੇ ਜਦਕਿ ਮਨੀ ਸਿੰਘ ਵਾਲੀ ਬੀੜ ਨੂੰ ਦਸਮ ਗ੍ਰੰਥ ਨਾਲ ਰਲਗੱਡ ਕੀਤਾ ਜਾ ਰਿਹਾ ਹੈ।

**ਕੇਸਰ ਸਿੰਘ ਛਿੱਬੜ ਦੇ ਬੰਸਾਕਲੀਨਾਮੇ** (1769 **ਜਾਂ**1779) ਵਿਚ ਗੁਰੂ ਗ੍ਰੰਥ ਨੂੰ ਗੁਰਗੱਦੀ ਦੇਣ, ਰਹਤ ਮਰਯਾਦਾ, ਖਾਲਸਾ ਸਾਜਨ ਦੀਆਂ ਘਟਨਾਵਾਂ ਦੇ ਨਾਲ ਨਾਲ ਗੁਰੂ ਸਹਿਬ ਵਲੋਂ ਲਿਖੇ ਗਏ ਦੋ ਗ੍ਰੰਥਾਂ ਦਾ ਵੀ ਜ਼ਿਕਰ ਹੈ, ਇਕ ਹੈ **ਅਵਤਾਰ ਲੀਲ੍ਹਾ ਅਤੇ ਦੂਜਾ ਹੈ ਸਮੁੰਦਰ ਸਾਗਰ**। ਪਰ ਇਹ ਦੋਵੇਂ ਗ੍ਰੰਥ ਸਰਸਾ ਨਦੀ ਵਿਚ ਹੜ ਗਏ। ਛਿਬੜ ਕਹਿੰਦਾ ਹੈ ਕਿ ਉਨ੍ਹਾਂ ਦੇ ਕੁਝ ਪੱਤਰੇ ਉਸ ਨੇ ਵੱਖ ਵੱਖ ਸਿੱਖਾਂ ਪਾਸ ਦੇਖੇ। ਪਰ ਛਿੱਬੜ ਕਿਸੇ ਵੀ ਪੱਤਰੇ ਦਾ ਵੇਰਵਾ ਜਾਂ ਨਕਲ ਮਹੱਯਾ ਨਹੀਂ ਕਰਦਾ।ਛਿਬੜ ਅਨੁਸਾਰ  ਅਵਤਾਰ ਲੀਲ੍ਹਾ ਦੇ ਗ੍ਰੰਥ ਨੂੰ ਮਨੀ ਸਿੰਘ ਹੋਰਾਂ ਇਕੱਠਾ ਕਰਾਕੇ ਭਾਈ ਮਨੀ ਸਿੰਘ ਵਾਲੀ ਬੀੜ ਬਣਾਈ (ਏਹੁ ਗ੍ਰੰਥ 'ਅਉਤਾਰ ਲੀਲ੍ਹਾ' ਦਾ ਜੋ ਹੈਸੀ।ਸੋ ਭਾਈ ਮਨੀ ਸਿੰਘ ਮੁਸੱਦੀ ਜਾਤਿ ਕੰਬੋਉ ਹੋਰਾਂ, ਇਕੱਠਾ ਕਰਵਾਇਆ) ਜਿਸ ਨੂੰ ਡਾ ਹਰਭਜਨ ਸਿੰਘ ਐਂਡ ਕੰਪਨੀ ਕਥਤ ਦਸਮ ਗ੍ਰੰਥ ਦਾ ਨਾਂ ਦਿੰਦੇ ਹਨ। ਭਾਈ ਮਨੀ ਸਿੰਘ ਵਾਲੀ ਬੀੜ ਵਿਚ ਗੁਰੂ ਗ੍ਰੰਥ ਸਾਹਿਬ ਅਤੇ ਕਥਤ ਦਸਮ ਗ੍ਰੰਥ ਸਾਹਿਬ ਦੀਆਂ ਬਾਣੀਆ ਇਕੱਠੀਆਂ ਕੀਤੀਆਂ ਹੋਈਆਂ ਹਨ।ਗੁਰੂ ਗ੍ਰੰਥ ਸਾਹਿਬ ਦੀਆਂ ਬਾਣੀਆਂ ਦੀ ਤਰਤੀਬ ਪੰਜਵੇਂ ਪਾਤਸ਼ਾਹ ਵਲੋਂ ਸੰਪਾਦ ਕੀਤੀ ਹੋਈ ਕਰਤਾਰਪੁਰੀ ਬੀੜ ਨਾਲ ਨਹੀਂ ਸਗੋਂ ਬੰਨੋ ਬੀੜ ਨਾਲ ਮਿਲਦੀ ਹੈ। ਬਾਣੀਆਂ ਦੀ ਤਰਤੀਬ ਰਾਗਾਂ ਅਨੁਸਾਰ ਨਹੀਂ ਸਗੋਂ ਗੁਰੂਆਂ ਅਨੁਸਾਰ ਹੈ ਅਤੇ ਭਗਤਾਂ ਦੀ ਬਾਣੀ ਨੂੰ ਜੁਦਾ ਕਰਕੇ ਲਿਖਿਆ ਹੋਇਆ ਹੈ। ਛਿੱਬੜ ਨੇ ਗੁਰੂ ਗੋਬਿੰਦ ਸਿੰਘ ਵਲੋਂ ਲਿਖੇ ਗਏ ਦੋ ਗ੍ਰੰਥਾ ਦੇ ਨਾਂ ਚੌਪਾ ਸਿੰਘ ਦੇ ਰਹਿਤਨਾਮੇ ਚੋਂ ਲਏ ਜਾਪਦੇ ਹਨ ਜੋ ਉਸ ਦੇ ਪਿਤਾ ਗੁਰਬਖਸ਼ ਸਿੰਘ ਵਲੋਂ ਲਿਖਿਆ ਹੋਇਆ ਮੰਨਿਆ ਜਾਂਦਾ ਹੈ। ਪਰ ਗ੍ਰੰਥ ਸਾਗਰ ਦਾ ਨਾਂ ਬਦਲ ਕੇ ਸਮੁੰਦਰ ਸਾਗਰ ਰੱਖ ਦਿੱਤਾ ਹੈ। ਇਕੋ ਘਰ ਵਿਚ ਲਿਖੇ ਜਾ ਰਹੇ ਗ੍ਰੰਥਾਂ ਦੇ ਨਾਮਾ ਵਿਚ ਤਬਦੀਲੀ ਇਨ੍ਹਾਂ ਦੀ ਅਨਿਸਚਿਤਤਾ ਵਲ ਇਸ਼ਾਰਾ ਕਰਦੀ ਹੈ।ਇਸ ਵਿਚ ਬਚਿਤਰ ਨਾਟਕ, ਵਿਦਿਆ ਸਾਗਰ ਅਤੇ ਵਿਦਿਆਧਰ ਗ੍ਰੰਥ ਦਾ ਨਾਂ ਨਹੀਂ ਆਉਂਦਾ।ਪਰ ਬਚਿੱਤਰ ਨਾਟਕ, ਅਵਤਾਰ ਲੀਲ੍ਹਾ, ਅਕਾਲ ਉਸਤਤ, ਗ੍ਰੰਥ ਸਾਗਰ ਅਤੇ ਸਮੁੰਦਰ ਸਾਗਰ ਦਾ ਕੋਈ ਜ਼ਿਕਰ ਨਹੀਂ ਮਿਲਦਾ।

**ਸਰੂਪ ਦਾਸ ਭਲਾ, (ਮਹਿਮਾ ਪਰਕਾਸ਼ ਕਵਿਤਾ** 1776**); ਵਿਦਿਆ ਸਾਗਰ ਗ੍ਰੰਥ**  ਨੂੰ ਗੁਰੂ ਗੋਬਿੰਦ ਸਿੰਘ ਜੀ ਦੇ ਨਾਂ ਲਾਉਂਦਾ ਹੈ ਜੋ ਉਨ੍ਹਾਂ ਨੇ ਬਨਾਰਸ ਤੋਂ ਪੰਡਤ ਬੁਲਾ ਕੇ ਪੁਰਾਤਨ ਬ੍ਰਾਹਮਨੀਕਲ ਸਾਹਿਤ ਤੋਂ ਖੁੱਦ ਅਨੁਵਾਦ ਕਰਕੇ ਦਰਬਾਰੀ ਕਵੀਆਂ ਤੋਂ ਲਿਖਵਾਇਆ ਸੀ। ਇਸ ਵਿਚਲੇ ਚੌਬੀਸ ਅਵਤਾਰ ਅਤੇ ਚਾਰ ਸੌ ਚਰਿਤ੍ਰ ਵੀ ਪੁਰਾਤਨ ਸਾਹਿਤ ਚੋਂ ਅਨੁਵਾਦ ਕਰਾਏ।ਅਵਤਾਰ ਲੀਲ੍ਹਾ, ਸਮੁੰਦਰ ਸਾਗਰ, ਦਸਵੇਂ ਪਾਤਸ਼ਾਹ ਦਾ ਗ੍ਰੰਥ ਜਾਂ ਦਸਮ ਗ੍ਰੰਥ ਦਾ ਕੋਈ ਜ਼ਿਕਰ ਨਹੀਂ ਮਿਲਦਾ!

ਅਠਾਰ੍ਹਵੀਂ ਸਦੀ ਵਿਚ ਭਾਈ ਸੰਤੋਖ ਸਿੰਘ (1843)  ਵਲੋਂ ਲਿਖੇ ਦੇ ਸੂਰਜ ਗ੍ਰੰਥ ਵਿਚ '**ਵਿਦਿਆਧਰ ਗ੍ਰੰਥ**' ਦਾ ਹਵਾਲਾ ਮਿਲਦਾ ਹੈ ਜੋ ਗੁਰੂ ਸਾਹਿਬ ਦੀ ਨਿਗਰਾਨੀ ਹੇਠ 52 ਕਵੀਆਂ ਤੋਂ ਲਿਖਵਾਇਆ ਗਿਆ। ਯਾਦ ਰਹੇ ਕਿ 52 ਕਵੀਆਂ ਦਾ ਜ਼ਿਕਰ ਭਾਈ ਸੰਤੋਖ ਸਿੰਘ ਹੋਰਾਂ ਪਹਿਲੀ ਵਾਰ ਕੀਤਾ ਹੈ। ਬਾਕੀ ਦੇ ਗ੍ਰੰਥਾਂ ਜਿਵੇਂ ਬਚਿੱਤਰ ਨਾਟਕ, ਅਵਤਾਰ ਲੀਲ੍ਹਾ, ਅਕਾਲ ਉਸਤਤ, ਗ੍ਰੰਥ ਸਾਗਰ, ਸਮੁੰਦਰ ਸਾਗਰ ਦਾ ਕਿਤੇ ਕੋਈ ਜ਼ਿਕਰ ਨਹੀਂ ਆਇਆ ਹੈ ਅਤੇ ਨਾ ਹੀ ਕਿਸੇ ਦਸਵੇਂ ਪਾਤਸ਼ਾਹ ਦਾ ਗ੍ਰੰਥ ਜਾਂ ਦਸਮ ਗ੍ਰੰਥ ਵਾਰੇ ਕੋਈ ਹਵਾਲਾ ਮਿਲਦਾ  ਹੈ।

ਅਠਾਰ੍ਹਵੀਂ ਸਦੀ ਵਿਚ ਗਿਆਨੀ ਗਿਆਨ ਸਿੰਘ (1880) ਦੇ **ਪੰਥ ਪ੍ਰਕਾਸ਼** ਵਿਚ ਗੁਰੂ ਸਾਹਿਬ ਵਲੋਂ ਦਮਦਮੀ ਬੀੜ ਨੂੰ ਭਾਈ ਮਨੀ ਸਿੰਘ ਵਲੋਂ ਲਿਖਲਵਾਉਣ ਦਾ ਜ਼ਿਕਰ ਹੈ। ਇਸ ਗ੍ਰੰਥ ਨੂੰ ਪੰਥ ਨੇ ਉਚਾ ਕਿਹਾ। ਗੁਰੂ ਦੇ ਸਮੇਂ ਹੋਰ ਕੋਈ ਗ੍ਰੰਥ ਨਹੀਂ ਸੀ ਪਰ ਕੁਝ ਇਕੱਲੀਆਂ ਇਕੱਲੀਆਂ ਬਾਣੀਆ ਸਨ ਜੋ ਇਕ ਜਿਲਦ ਵਿਚ ਨਹੀਂ ਸਨ। ਸਿੱਖਾਂ ਨੇ ਗੁਰੂ ਸਾਹਿਬ ਨੂੰ ਆਪਣੀ ਬਾਣੀ ਇਕੱਠੀ ਕਰਨ ਦੀ ਸਲਾਹ ਦਿੱਤੀ ਪਰ ਗੁਰੂ ਸਾਹਿਬ ਨੇ ਫਰਮਾਇਆ ਕਿ ਗੁਰੂ ਅਰਜਨ ਵਲੋਂ ਸੰਪਾਦ

ਕੀਤਾ ਹੋਇਆ ਆਦਿ ਗ੍ਰੰਥ ਸੱਭ ਤੋਂ ਉਚੇਰਾ ਹੈ, ਉਸ ਦੀ ਕੋਈ ਬਰਾਬਰੀ ਨਹੀਂ ਹੋ ਸਕਦੀ। ਪੰਥ ਪ੍ਰਕਾਸ਼ ਵਿਚ ਭਾਈ ਮਨੀ ਸਿੰਘ ਵਲੋਂ ਦਸਮੇਂ ਗੁਰੂ ਦੀ ਬਾਣੀ ਦਾ ਸੰਗ੍ਰਹਿ ਕਰਨ ਤੋਂ ਲੈਕੇ ਦਮਦਮੇ ਵਾਲੀ ਬੀੜ, ਚੜ੍ਹਤ ਸਿੰਘ ਵਲੋਂ ਰਚੀ ਬੀੜ ਦਾ ਜ਼ਿਕਰ ਹੈ ਜਿਸ ਵਿਚ ਉਸ ਨੇ ਕੁਝ ਪੱਤਰੇ ਕੋਲੋਂ ਲਿਖ ਕੇ ਵੀ ਪਾਏ ਸਨ।

ਉਪਰੋਕਤ ਵੱਖ ਵੱਖ ਲਿਖਾਰੀਆਂ ਵਲੋਂ ਜਿਨ੍ਹਾਂ ਗ੍ਰੰਥਾਂ ਦਾ ਜ਼ਿਕਰ ਆਇਆ ਹੈ ਉਨ੍ਹਾਂ ਵਿਚ ਕਿਸੇ ਦਾ ਨਾਂ ਦਸਮ ਗ੍ਰੰਥ ਨਹੀਂ ਅਤੇ ਇਨ੍ਹਾਂ ਵਿਚ ਕਿਹੜੀਆਂ ਕਿਹੜੀਆਂ ਬਾਣੀਆਂ ਸਨ, ਇਸ ਦਾ ਵੀ ਕੋਈ ਵੇਰਵਾ ਨਹੀਂ। ਸੱਭ ਤੋਂ ਮਹੱਤਵਪੂਰਨ ਗੱਲ ਇਹ ਹੈ ਕਿ ਇਹ ਸਾਰੇ ਗ੍ਰੰਥ ਸਰਸਾ ਨਦੀ ਵਿਚ ਨਸ਼ਟ ਹੋ ਗਏ ਸਨ। ਬਾਅਦ ਵਿਚ ਭਾਈ ਮਨੀ ਸਿੰਘ ਜੀ ਨੇ ਦਸਮ ਗੁਰੂ ਦੀਆਂ ਬਾਣੀਆਂ ਏਦਰੋਂ ਓਦਰੋਂ ਇਕੱਠੀਆਂ ਕਰਕੇ ਗ੍ਰੰਥ ਬਣਾਇਆ। ਇਹ ਗ੍ਰੰਥ ਸੋਧਕ ਕਮੇਟੀ ਵਲੋਂ ਸੰਪਾਦ ਕੀਤੇ ਹੋਏ ਗ੍ਰੰਥ ਨਾਲ ਨਹੀਂ ਮਿਲਦਾ। ਗੋਰਿਆਂ ਨੇ ਦਸਵੇਂ ਪਾਤਸ਼ਾਹ ਦਾ ਗ੍ਰੰਥ ਇਕੱਠਾ ਕਰਾਇਆ ਜੋ ਲੰਡਨ ਲਾਇਬਰੇਰੀ ਵਿਚ 'ਕੋਲਬਰੁਕ ਬੀੜ' ਦੇ ਨਾਂ ਹੇਠ ਦਰਜ ਹੈ ਅਤੇ ਇਸ ਦੀ ਲਿਖਣ ਤਾਰੀਖ 1783 ਈ. ਹੈ। ਸੋਧਕ ਕਮੇਟੀ ਦਾ ਗ੍ਰੰਥ ਜੋ 1898 ਵਿਚ ਸੰਪਾਦ ਕੀਤਾ ਗਿਆ ਤਕਰੀਬਨ ਤਮਾਮ ਕੋਲਬਰੁਕ ਵਾਲੀ ਬੀੜ ਨਾਲ ਮਿਲਦਾ ਹੈ। ਇਸ ਬਹਿਸ ਤੋਂ ਬਾਅਦ ਕਈ ਸਵਾਲ ਖੜੇ ਹੋ ਜਾਂਦੇ ਹਨ:

1. ਅਜੋਕਾ ਦਸਮ ਗ੍ਰੰਥ ਜੋ ਸੋਧਕ ਕਮੇਟੀ ਨੇ ਸੰਪਾਦ ਕੀਤਾ, ਤਕਰੀਬਨ ਸਾਰੇ ਦਾ ਸਾਰਾ ਗੋਰਿਆਂ ਵਲੋਂ ਤਿਆਰ ਕੀਤੀ ਕੋਲ ਬਰੁਕ ਵਾਲੀ ਬੀੜ ਨਾਲ ਮਿਲਦਾ ਹੈ।
2. ਜੇ ਭਾਈ ਮਨੀ ਸਿੰਘ ਦੀ ਬੀੜ ਵਿਚ ਦਸਮੇ ਗੁਰੂ ਦੀ ਬਾਣੀ ਹੈ ਤਾਂ ਸੋਧਕ ਕਮੇਟੀ ਨੇ ਇਸ ਬੀੜ ਨੂੰ ਮੁੱਖ ਰੱਖਕੇ ਕਥਤ 'ਦਸਮ ਗ੍ਰੰਥ' ਨੂੰ ਕਿਉਂ ਨਹੀਂ ਸੰਪਾਦ ਕੀਤਾ?
3. ਸੋਧਕ ਕਮੇਟੀ ਨੇ 32 ਬੀੜਾਂ ਇਕੱਠੀਆਂ ਕਰਕੇ ਦਸਮ ਗ੍ਰੰਥ ਤਿਆਰ ਕੀਤਾ, ਜੇ ਉਨ੍ਹਾਂ ਵਿਚ ਭਾਈ ਮਨੀ ਸਿੰਘ ਦੀ ਬੀੜ ਵੀ ਸੀ ਤਾਂ ਕੋਲਬਰੁਕ ਵਾਲੀ ਬੀੜ ਨੂੰ ਕਿਉਂ ਤਰਜੀਹ ਦਿੱਤੀ ਗਈ?
4. ਕੀ ਸਮਕਾਲੀ ਵਿਦਵਾਨ ਜੋ ਦਸਮ ਗ੍ਰੰਥ ਦੀ ਹਾਮੀਂ ਭਰਦੇ ਹਨ, ਇਨ੍ਹਾਂ ਦੋ ਸਵਾਲਾਂ ਦਾ ਉੱਤਰ ਦੇਕੇ ਸਿੱਖਾਂ ਦੇ ਸ਼ੰਕੇ ਨੂੰ ਦੂਰ ਦੀ ਮੇਹਰਬਾਨੀ ਕਰਨਗੇ?
5. ਮਨੀ ਸਿੰਘ ਵਾਲੀ ਬੀੜ ਦੀ ਅੰਦਰਲਲੀ ਗਵਾਹੀ ਅਨੁਸਾਰ ਇਹ 1713 ਈ. ਵਿਚ ਮੁਕੰਮਲ ਹੋ ਗਈ ਪਰ ਛਿੱਬਰ ਕਹਿੰਦਾ ਹੈ ਕਿ 1725 ਈ. ਵਿਚ ਇਸ ਨੂੰ ਤਿਆਰ ਕਰਨ ਲਈ ਪੈਸੇ ਅਕੱਤਰ ਕੀਤੇ ਜਾ ਰਹੇ ਸਨ। ਕੀ ਦਸਮ ਗ੍ਰੰਥ ਦੇ ਪਹਿਰੇਦਾਰ ਇਸ ਘੁੰਡੀ ਦਾ ਉੱਤਰ ਦੇਣਗੇ?
6. ਜੇ ਮਨੀ ਸਿੰਘ ਵਾਲੀ ਬੀੜ ਹੁੰਦੀ ਤਾਂ ਸਰੂਪ ਦਾਸ ਬੱਲਾ, ਕੁਅਰ ਸਿੰਘ ਅਤੇ ਮਹਿਮਾ ਪਰਕਾਸ਼ ਵਾਰਤਕ ਨੇ ਇਸ ਦਾ ਜ਼ਿਕਰ ਕਿਉਂ ਨਹੀਂ ਕੀਤਾ?
7. ਹਰਭਜਨ ਸਿੰਘ ਅਨੁਸਾਰ ਮਨੀ ਸਿਘ ਵਾਲੀ ਬੀੜ ਵਿਚ ਜਿਹੜਾ ਗੁਰੂ ਗ੍ਰੰਥ ਦਾ ਹਿੱਸਾ ਹੈ ਉਹ ਬੰਨੋਂ ਬੀੜ ਵਾਲੀਆ ਬਾਣੀਆਂ ਹਨ ਜਿਨਾਂ ਨੂੰ ਉਹ 1706 ਵਿਚ ਕੱਢ ਦਿੰਦਾ ਹੈ ਪਰ 1713 ਵਿਚ ਪਾ ਦਿਦਾ ਹੈ।
8. ਸੋਧਕ ਕਮੇਟੀ ਨੂੰ ਲਾਹੋਰ ਸਿੰਘ ਸਭਾ ਨੇ ਪ੍ਰਸ਼ਨ ਕੀਤਾ ਸੀ ਕਿ 32 ਸਵਾਰਿਆਂ ਵਿਚੋਂ ਗੁਰੂ ਗੋਬਿੰਦ ਸਿੰਘ ਜਾਂ ਭਾਈ ਮਨੀ ਸਿੰਘ ਦੀ ਅਸਲੀ ਬੀੜ ਲੱਭੋ। ਪਰ ਉਹ ਅਜੇ ਤੱਕ 114 ਸਾਲਾਂ ਵਿਚ ਨਹੀਂ ਲੱਭੀ। ਜੇ ਹਰਭਕਜਨ ਸਿੰਘ ਨੂੰ ਇਹ ਬੀੜ ਲੱਭ ਗਈ ਹੈ ਤਾਂ ਕੀ ਉਹ ਸਿੱਖਾਂ ਨੂੰ ਉਸ ਬਾਰੇ ਜਾਣਕਾਰੀ ਦੇ ਸਕਦਾ ਹੈ?

ਜੇ ਉਪਰੋਕਤ ਸਵਾਲਾਂ ਦਾ ਸਹੀ ਉੱਤਰ ਨਾ ਵਿਚ ਹੈ ਤਾਂ ਸਿੱਧ ਹੈ ਕਿ ਸੋਧਕ ਕਮੇਟੀ ਵਾਲਾ ਦਸਮ ਗ੍ਰੰਥ ਕੋਲਬਰੁਕ ਬੀੜ ਦੀ ਕਾਪੀ ਹੈ ਜੋ 1783 ਈ. ਵਿਚ ਹੋਂਦ ਵਿਚ ਆਈ। ਇਸ ਦਾ ਨਤੀਜਾ ਇਹ ਨਿਕਲਦਾ ਹੈ ਕਿ 1783 ਤੋਂ ਪਹਿਲਾਂ ਕੋਈ ਵੀ ਗ੍ਰੰਥ ਨਹੀਂ ਸੀ ਜਿਸ ਨੂੰ ਗੁਰੂ ਗੋਬਿੰਦ ਸਿੰਘ ਜੀ ਦੀ ਕਿਰਤ ਮੰਨਿਆ ਜਾ ਸਕੇ।ਇਕੱਲੀਆ ਇਕੱਲੀਆਂ ਬਾਣੀਆਂ ਸਨ ਜਿਵੇਂ **ਗਿਆਨੀ ਗਿਆਨ ਸਿੰਘ ਨੇ ਲਿਖਆ ਹੈ** ਪਰ ਕਿਸੇ ਦਸਵੇਂ ਪਾਤਸ਼ਾਹ ਦਾ ਗ੍ਰੰਥ ਜਾਂ ਦਸਮ ਗ੍ਰੰਥ ਕੋਈ ਨਹੀਂ ਸੀ। ਜੇ ਇਕੱਲੀਆਂ ਬਾਣੀਆਂ ਸਨ ਤਾਂ ਇਨ੍ਹਾਂ ਦੀ ਕੀ ਕਸਵੱਟੀ ਹੈ ਜਿਸ ਦੇ ਅਧਾਰ ਤੇ ਇਨ੍ਹਾਂ ਨੂੰ ਗੁਰੂ ਸਾਹਿਬ ਦੇ ਨਾਂ ਨਾਲ ਜੋੜਿਆ ਜਾਵੇ ਜੋ ਆਖਿਰ ਨੂੰ ਦਸਮ ਗ੍ਰੰਥ ਦਾ ਅਧਾਰ ਬਣੀਆਂ?

## (ੲ). ਕਥਿਤ ਦਸਮ ਗ੍ਰੰਥ ਦੀ ਮਿੱਥ ਦਾ ਆਰੰਭ: ਇਕ ਫ਼ੂੰਗੀ ਸਾਜਿਸ਼।

1. **ਕੋਲਬਰੁਕ ਵਾਲੀ ਬੀੜ (Mss D5 PunjabI (HT Colebrook)**

ਕਥਤ ਦਸਮ ਗ੍ਰੰਥ ਦਾ ਮੁੱਢ ਕੋਲਬਰੁਕ (Colebrook) ਵਾਲੀ ਬੀੜ ਤੋਂ ਬੱਝਾ। ਅਠਾਰਵੀਂ ਸਦੀ ਦੇ ਅਖੀਰ ਤੱਕ ਕਿਸੇ ਵੀ ਗ੍ਰੰਥ ਦੀ ਕੋਈ ਉੱਗ-ਸੁੱਘ ਨਹੀਂ ਮਿਲਦੀ ਜਿਸ ਦਾ ਨਾਂ 'ਸ੍ਰੀ ਦਸਮ ਗ੍ਰੰਥ', 'ਦਸਮ ਪਾਤਸ਼ਾਹੀ ਦਾ ਗ੍ਰੰਥ', 'ਗੁਰੂ ਗੋਬਿੰਦ ਸਿੰਘ ਜੀ ਦਾ ਗ੍ਰੰਥ' ਜਾਂ 'ਦਸਮ ਗ੍ਰੰਥ' ਹੋਵੇ। ਉਪਰੋਕਤ ਦਿੱਤੇ ਪੰਜਾਬੀ ਇਤਿਹਾਸਕ ਸਰੋਤਾਂ ਦੇ ਨਾਲ ਨਾਲ, ਭਾਰਤੀ, ਅਰਬੀ-ਫਾਰਸੀ ਅਤੇ ਪੱਛਮੀ ਸੋਮਾ ਸਰੋਤ ਵੀ ਕਥਤ ਦਸਮ ਗ੍ਰੰਥ ਬਾਰੇ ਚੁੱਪ ਹਨ। ਪਹਿਲੀ ਵਾਰ ਜੌਹਨ ਮੈਲਕਮ (John Malcolm) ਨੇ ਆਪਣੀ ਪੁਸਤਕ, Sketch of the Sikhs, ਵਿਚ "ਦਸਵਾਂ ਪਾਤਸ਼ਾਹ ਕਾ ਗ੍ਰੰਥ" ਨਾਂ ਵਰਤਿਆ। ਉਸ ਨੇ ਲਿਖਿਆ ਕਿ ਪੰਜਾਬ ਵਿਚੋਂ 1805 ਈ. ਵਿਚ ਉਸ ਨੂੰ ਕੇਵਲ "ਗੁਰੂ ਗ੍ਰੰਥ ਸਾਹਿਬ" ਦੀ ਕਾਪੀ ਮਿਲੀ ਪਰ 'ਦਸਵੀਂ ਪਾਤਸ਼ਾਹੀ ਕਾ ਗ੍ਰੰਥ' ਦੀ ਕਾਪੀ ਕਲਕੱਤੇ ਤੋਂ ਐਚ. ਟੀ. ਕੋਲਬਰੁਕ (H.T. Colebrook) ਕੋਲੋਂ ਮਿਲੀ। ਮੈਲਕਮ ਦੇ ਆਪਣੇ ਸ਼ਬਦਾਂ ਵਿਚ ਲਿਖਿਆ ਹੈ:

"I succeeded with difficulty in obtaining a copy of the Adi-Granth and some historical tracts, the most essential parts of which, when I returned to Calcutta, were explained to me by a Sikh priest of the Nirmala order, whom I found equally intelligent and communicative, and who spoke of the religion and ceremonies of his sect with less restraint than any of his brethren whom I had met with in Penjab…however, that the indefatigable research of Mr. Colebrook has procured not only the Adi-Granth, but also the Dasima Padshah ka Granth; and that, consequently, he is in possession of the two most sacred books of the Sikhs."

ਮੈਲਕਮ ਨੇ 'ਦਸਵਾਂ ਪਾਦਸ਼ਾਹ ਕਾ ਗ੍ਰੰਥ' ਨੂੰ ਆਧਾਰ ਬਣਾ ਕੇ ਆਪਣੀ ਪੁਸਤਕ ਲਿਖੀ ਜੋ 1810 ਈ. ਵਿਚ ਪਹਿਲੀ ਵਾਰ ਛਾਪੀ ਗਈ। ਐਚ. ਟੀ. ਕੋਲਬਰੁਕ ਨੇ ਇਹੋ ਬੀੜ 1812 ਵਿਚ ਬ੍ਰਿਟਿਸ਼ ਲਾਇਬ੍ਰੇਰੀ, ਲੰਦਨ ਨੂੰ ਸੌਂਪ ਦਿੱਤੀ ਜੋ ਲਾਇਬ੍ਰੇਰੀ ਕੈਟਾਲੌਗ ਨੰਬਰ Mss D5 Punjabi (H.T. Colebrook) ਨਾਂ ਹੇਠ ਦਰਜ ਹੈ। ਇਹ ਬੀੜ ਕਿਹੜੇ ਸਾਲ ਵਿਚ ਕਿੱਥੋਂ, ਕਿਵੇਂ, ਅਤੇ ਕਿਹਦੇ ਕੋਲੋਂ ਪ੍ਰਾਪਤ ਕੀਤੀ ਗਈ, ਇਸ ਬਾਰੇ ਨਾ ਤਾਂ ਕੋਲਬਰੁਕ ਹੀ ਕੁਝ ਦਸਦਾ ਹੈ ਅਤੇ ਨਾ ਹੀ ਮੈਲਕਮ ਨੂੰ ਕੋਈ ਥੌਹ ਪਤਾ ਹੈ। ਇਸ ਬੀੜ ਤੋਂ ਬਾਅਦ ਕਈ ਹੋਰ ਬੀੜਾਂ ਵੱਖ ਵੱਖ ਨਾਵਾਂ ਹੇਠ ਹੋਂਦ ਵਿਚ ਆ ਗਈਆਂ ਜਿਨ੍ਹਾਂ ਦਾ ਸੰਖੇਪ ਜਿਹਾ ਵੇਰਵਾ ਅੱਗੇ ਦਿੱਤਾ ਜਾਵੇਗਾ। ਪਹਿਲਾਂ ਕੋਲਬਰੁਕ ਵਾਲੀ ਬੀੜ ਦਾ ਲੇਖਾ-ਜੋਖਾ ਕਰ ਲਈਏ।

ਸਭ ਤੋਂ ਪਹਿਲੀ ਅਤੇ ਮਹੱਤਵਪੂਰਨ ਗੱਲ ਇਹ ਹੈ ਕਿ ਕੋਲਬਰੁਕ ਅਤੇ ਸਮਕਾਲੀ ਛਪੇ ਹੋਏ ਦਸਮ ਗ੍ਰੰਥ ਵਿਚ ਬਹੁਤ ਥੋੜਾ ਫਰਕ ਹੈ। ਦਸਮ ਗ੍ਰੰਥ ਵਿਚ ਰਚਨਾਵਾਂ ਦੀ ਤਰਤੀਬ, ਸਫਿਆਂ ਸਮੇਤ, ਇਸ ਪਰਕਾਰ ਹੈ: ਜਾਪੁ (1-10), ਅਕਾਲ ਉਸਤਤਿ (11-38), ਬਚਿਤ੍ਰ ਨਾਟਕ (39-73), ਚੰਡੀ ਚਰਿਤ੍ਰ-1 (74-99), ਚੰਡੀ ਚਰਿਤ੍ਰ-2 (100-119), ਵਾਰ ਦੁਰਗਾ ਕੀ (119-127), ਗਿਆਨ ਪ੍ਰਬੋਧ (127-155), ਚੌਬੀਸ ਅਵਤਾਰ (155-611), ਬ੍ਰਹਮ ਅਵਤਾਰ (611-635), ਰੁਦ੍ਰ ਅਵਤਾਰ (635-709), (ਫੁਟਕਲ ਰਚਨਾਵਾਂ) ਸ਼ਬਦ ਹਜਾਰੇ-ਰਾਮਕਲੀ ਪਾ. 10 (709-712), ਸਵੈਯੇ (712-716), ਖਾਲਸਾ ਮਹਿਮਾ-ਸਵੈਯੇ (716-717), ਸਸਤ੍ਰ ਨਾਮ ਮਾਲਾ (717-808), ਚਰਿਤ੍ਰੋਪਾਖਿਆਨ (809-1388), ਜਫਰਨਾਮਾ (1389-1394) ਅਤੇ ਹਿਕਾਇਤਾਂ (1394-1428)। ਕੋਲਬਰੁਕ ਬੀੜ ਵਿਚ ਸਸਤ੍ਰ ਨਾਮ ਮਾਲਾ, ਸ਼ਬਦ ਹਜਾਰੇ ਅਤੇ ਸਵੈਯੇ ਤੋਂ ਪਹਿਲਾਂ ਆਉਂਦਾ ਹੈ। ਕੋਲਬਰੁਕ ਬੀੜ ਵਿਚ ਦਸਮ ਗ੍ਰੰਥ ਨਾਲੋਂ ਛੰਦਾਂ ਦੀ ਗਿਣਤੀ ਵਿਚ ਵੀ ਜੋ ਮਾਮੂਲੀ ਜਿਹਾ ਫਰਕ ਹੈ ਉਹ ਇਸ ਪਰਕਾਰ ਹੈ:

| **ਬਾਣੀ** | **ਦਸਮ ਗ੍ਰੰਥ** | **ਕੋਲਬਰੁਕ ਬੀੜ** | **ਨੋਟ** |
|---|---|---|---|
| ਕ੍ਰਿਸ਼ਨ ਅਵਤਾਰ | 2492 | 2490 | ਕੋਲਬਰੁਕ ਵਿਚ ਛੰਦ 2490 ਨਹੀਂ ਜਿਸ ਵਿਚ ਲਿਖਣ ਤਾਰੀਖ 1688 ਈ. ਦਿੱਤੀ ਹੈ। ਛੰਦ 1509+1510= ਕੋਲਬਰੁਕ ਛੰਦ ਨੰ. 1509 ਹੈ। |
| ਸ਼ਬਦ ਹਜਾਰੇ | 10 | 7 | ਦਸਮ ਗ੍ਰੰਥ ਵਿਚ ਅਖੀਰਲੇ ਤਿਨ ਛੰਦ ਵਾਧੂ ਹਨ। |
| ਸਵੈਯੇ | 33 | 32 | ਕੋਲਬਰੁਕ ਬੀੜ ਵਿਚ ਪਹਿਲਾ ਸਵੈਯਾ ਨਹੀਂ ਹੈ। |
| ਚਰਿਤ੍ਰੋਪਾਖਿਆਨ | 7555 | 7556 | ਦਸਮ ਗ੍ਰੰਥ ਵਿਚ 7151 ਵਿਚ ਚਰਿਤ੍ਰ 403+404 |

| | | | |
|---|---|---|---|
| | | | ਸ਼ਾਮਿਲ ਹਨ ਇਸ ਲਈ ਇਕ ਛੰਦ ਘੱਟ ਹੈ। |
| ਜਫਰਨਾਮਾ+ ਹਿਕਾਇਤਾਂ ਦੀ ਗਿਣਤੀ | -- | 858 | ਬੰਦਾਂ ਦੇ ਛੰਦਾਂ ਦੇ ਅਖੀਰ ਤੇ ਛੰਦਾਂ ਦੀ ਕੁਲ ਗਿਣਤੀ ਦਿੱਤੀ ਜਾਂਦੀ ਹੈ ਤਾਕਿ ਵਾਧਾ-ਘਾਟਾ ਨਾ ਹੋ ਸਕੇ। ਪਰ ਦਸਮ ਗ੍ਰੰਥ ਦੀ ਹਿਕਾਇਤ 12 ਵਿਚ 6 ਛੰਦ ਵਾਧੂ ਹਨ। |

ਕੋਲਬਰੁਕ ਵਾਲੀ ਬੀੜ ਦੇ ਅੰਦਰ ਕਿਤੇ ਵੀ ਲਿਖਣ ਦੀ ਕੋਈ ਪ੍ਰਮਾਣਿਕ ਤਵਾਰੀਖ ਦਰਜ ਨਹੀਂ ਅਤੇ ਨਾ ਹੀ ਇਸ ਤੇ ਕਿਸੇ ਲੇਖਕ/ਕਾਤਿਬ ਦਾ ਨਾਂ ਹੈ। ਪਰ ਕੁਝ ਹੇਠਲੇ ਤੱਤ ਇਸ ਦੀ ਲਿਖਣ ਤਾਰੀਖ ਬਾਰੇ ਚਾਨਣਾ ਪਾਉਂਦੇ ਹਨ:

1. ਬੀੜ ਦੇ 158 ਅਤੇ 159 ਵਰਕਿਆਂ ਦੇ ਵਿਚਕਾਰ 3 X 2 ਇੰਚ ਲੰਬੀ ਕਾਤਰ ਰੱਖੀ ਹੋਈ ਜਿਸ ਦੇ ਇਕ ਪਾਸੇ ਤੇ 1840 ਮਿਤੀ ਪੂਸ਼ਬਦੀ (ਪੋਹ), 15 ਮੰਗਲਵਾਰ (ਦਸੰਬਰ 23, 1783 ਈ.) ਲਿਖਿਆ ਹੈ।ਇਸ ਅੰਦਰਲੀ ਗਵਾਹੀ ਤੋਂ ਵੀ ਪਤਾ ਲਗਦਾ ਹੈ ਕਿ ਇਹ ਦਸੰਬਰ 23, 1783 ਨੂੰ ਲਿਖਿਆ ਗਿਆ।



2. ਸੰਨ 1976 ਵਿਚ ਡਾ. ਸ਼ੈਕਲ ਵਲੋਂ ਲਿਖੀ ਗਈ ਪੁਸਤਕ, 'Catalogue of the Punjabi and Sindhi Manuscripts in the India Office Library' ਵਿਚ ਲਿਖਿਆ ਹੈ ਕਿ ਇਸ ਗ੍ਰੰਥ ਦੀ ਸ਼ੈਲੀ ਤੋਂ ਇਹ 18ਵੀਂ ਸਦੀ ਦੀ ਕਿਰਤ ਜਾਪਦੀ ਹੈ।
3. ਰਣਧੀਰ ਸਿੰਘ ਆਪਣੀ ਪੁਸਤਕ, 'ਸ਼ਬਦ ਮੂਰਤ--ਦਸਵੇਂ ਪਾਤਸ਼ਾਹ ਦਾ ਇਤਿਹਾਸ' (1965), ਦੇ 52 ਪੰਨੇ ਤੇ ਇਕ ਛਪੇ ਹੋਏ ਗ੍ਰੰਥ ਨੂੰ ਵਾਚ ਕੇ ਲਿਖਦਾ ਹੈ ਕਿ ਇਹ 1783 ਈ. ਵਿਚ ਲਿਖਿਆ ਜਾਪਦਾ ਹੈ। ਇਹ ਗ੍ਰੰਥ ਉਸ ਨੇ ਕਲਕੱਤਾ ਵਿਖੇ ਗੁਰਦੁਆਰਾ 'ਛੋਟਾ ਸੰਗਤ, ਤੁਲਾ ਪੱਟੀ' ਵਿਚ ਦੇਖਿਆ ਸੀ। ਉਸ ਅਨੁਸਾਰ ਕਲਕੱਤੇ ਵਾਲੀ ਇਹ ਬੀੜ, ਗਿਆਨੀ ਗਿਆਨ ਸਿੰਘ ਜੀ ਵਲੋਂ ਵਿਚਾਰੀਆਂ ਗਈਆਂ ਚਾਰ ਬੀੜਾਂ ਵਿਚੋਂ ਕਿਸੇ ਨਾਲ ਨਹੀਂ ਮਿਲਦੀ ਅਤੇ ਨਾ ਹੀ ਇਹ ਮਨੀ ਸਿੰਘ ਬੀੜ ਅਤੇ ਪਟਨਾ ਸਾਹਿਬ ਵਾਲੀ ਬੀੜ ਨਾਲ ਮਿਲਦੀ ਹੈ। ਪਰ ਇਹ 1900 ਵਿਚ ਸੋਧਕ ਕਮੇਟੀ ਵਲੋਂ ਛਾਪੇ ਦਸਮ ਗ੍ਰੰਥ ਨਾਲ ਮਿਲਦੀ ਹੈ।

ਉਰੋਕਤ ਵਿਸ਼ਲੇਸ਼ਣ ਤੋਂ ਇਹੋ ਨਤੀਜਾ ਨਿਕਲਦਾ ਹੈ ਕਿ ਕਲਕੱਤੇ ਵਾਲੇ ਗ੍ਰੰਥ ਦੀ ਲਿਖਣ ਤਾਰੀਖ 1783 ਈ. ਹੈ ਜੋ ਕੋਲਬਰੁਕ ਬੀੜ ਦੀ ਤਾਰੀਖ 1783 ਨਾਲ ਮਿਲਦੀ ਹੈ। ਦੋਹਾਂ ਦੀ ਸਮਗਰੀ ਬਿਲਕੁਲ ਇਕ ਹੈ ਜੋ ਸੋਧਕ ਕਮੇਟੀ ਦੇ ਗ੍ਰੰਥ ਨਾਲ ਵੀ ਮੇਚਵੀਂ ਹੈ।ਇਸ ਦਾ ਸਾਰੰਸ ਇਹ ਹੈ ਕਿ ਕੋਲਬਰੁਕ ਨੇ ਕਲਕਤੇ ਵਾਲੇ ਗ੍ਰੰਥ ਦੀ ਕਾਪੀ ਕਰਕੇ ਬ੍ਰਿਟਸ਼ ਲਾਇਬਰੇਰੀ ਨੂੰ ਦਾਨ ਕਰ ਦਿੱਤੀ ਅਤੇ ਇਕ ਕਾਤਰ ਤੇ ਲਿਖਣ ਤਾਰੀਖ 1783 ਦਰਜ ਕਰਕੇ ਬੀੜ ਵਿਚ ਰੱਖ ਦਿੱਤੀ।
ਕਲਕੱਤੇ ਵਿਖੇ 'ਗੁਰਦੁਆਰਾ ਛੋਟਾ ਸੰਗਤ' ਸੱਭ ਤੋਂ ਪੁਰਾਣਾ ਹੈ ਜੋ ਹਮੇਸ਼ਾ ਪਟਨਾ ਸਾਹਬ ਗੁਰਦੁਆਰੇ ਦੇ ਨਿਰਮਲਿਆਂ ਦੇ ਅਧਿਕਾਰ ਵਿਚ ਰਿਹਾ। ਇਹ ਗੁਰਦੁਆਰਾ, ਤਖਤ ਹਰਮੰਦਰ ਸਾਹਿਬ, ਪਟਨਾ, ਦੀ ਮਲਕੀਅਤ ਸੀ ਅਤੇ ਪਟਨਾ ਉਸ ਵੇਲੇ ਬੰਗਾਲ ਪ੍ਰਾਂਤ ਦਾ ਹਿੱਸਾ ਸੀ (see Sikhs in Bihar by Ved Parkash) । ਲਗਦਾ ਹੈ ਕਿ ਨਿਰਮਲਾ ਆਤਮਾ ਰਾਮ ਕਲਕੱਤੇ ਦੇ ਇਸ ਗੁਰਦੁਆਰੇ ਦਾ ਗ੍ਰੰਥੀ ਸੀ ਜਿਸ ਤੋਂ ਕੋਲਬਰੁਕ ਨੇ ਇਸ ਗ੍ਰੰਥ ਦੀ ਕਾਪੀ ਪ੍ਰਾਪਤ ਕੀਤੀ। ਸਰਵਰਕ ਤੇ ਨਿਰਮਲਿਆਂ ਵਲੋਂ ਲਿਖੇ "ਨਾਨਕ ਪੰਥੀ ਕਾਵਿਯ" ਦੇ ਉੱਤੇ ਲੀਕ ਵਾਹ ਕੇ "ਗੁਰਮੁਖੀ ਗ੍ਰੰਥ ਦਸਵੀ ਪਾਤਸ਼ਾਹੀ" ਲਿਖ ਦਿੱਤਾ।ਇਸ ਵਿਚ ਰੱਖੀ 3 X 2 ਇੰਚ ਕਾਤਰ ਤੇ ਲਿਖੇ ਹੋਏ ਸ਼ਬਦ 'ਪੂਸ਼ਬਦੀ' ਤੋਂ ਵੀ ਜ਼ਾਹਿਰ ਹੈ ਕਿ ਇਸ ਬੀੜ ਦਾ ਰਚੇਤਾ ਪੰਜਾਬੋਂ ਬਾਹਰਲਾ ਕੋਈ ਨਿਰਮਲਾ ਹੈ.

ਚਾਰਲਜ਼ ਵਿਲਕਿਨ (Charles Wilkin) ਨੇ ਵੀ 1781 ਈ. ਵਿਚ ਪਟਨੇ ਵਿਖੇ ਪਈ ਇਕ ਹੋਰ ਬੀੜ ਦਾ ਜ਼ਿਕਰ ਵੀ ਕੀਤਾ ਹੈ ਜੋ ਉਸ ਅਨੁਸਾਰ ਹਿੰਦਵੀ ਅਤੇ ਸੰਸਕ੍ਰਿਤ ਵਿਚ ਹੈ ਅਤੇ ਇਸ ਬੀੜ ਨੂੰ ਭਵਿਖ ਵਿਚ ਅਨੁਵਾਦ ਕਰਾਉਣ ਬਾਰੇ ਵੀ ਲਿਖਿਆ ਹੈ। ਕੋਲਬਰੁਕ ਨੇ ਇਸੇ ਗ੍ਰੰਥ ਨੂੰ ਪ੍ਰਾਪਤ ਕੀਤਾ ਜਿਸ ਉੱਤੇ ਹਿੰਦੀ ਵਿਚ ਲਿਖਿਆ ਹੈ, "ਗੁਰਮਖੀ ਗ੍ਰੰਥ ਦਸਵੀ ਪਾਤਸ਼ਾਹੀ" ਅਤੇ ਇਸ ਦੇ ਹੇਠਾਂ ਹਿੰਦੀ ਵਿਚ ਹੀ ਲਿਖਿਆ ਹੈ, "ਨਾਨਕ ਪੰਥੀ ਕਾਵਿਯ"।



## ਕਥਿਤ ਦਸਮ ਗ੍ਰੰਥ ਦੇ ਨਾਂ ਦਾ ਪਹਿਲੀ ਵਾਰੀ ਵਰਨਣ:

ਦਸਮ ਗ੍ਰੰਥ ਦੀ ਗਾਥਾ ਜੌਹਨ ਮੈਲਕਮ ਦੀ ਪੁਸਤਕ, 'Sketch of Sikhs' ਦੇ ਛਪਣ ਨਾਲ ਸ਼ੁਰੂ ਹੋਈ ਜਿਸ ਵਿਚ ਪਹਿਲੀ ਵਾਰੀ ਨਾਂ 'ਦਸਵਾਂ ਪਾਦਸ਼ਾਹ ਕਾ ਗ੍ਰੰਥ' (Dasima Padshah ka Granth) ਆਇਆ। ਇਸ ਦਾ ਅਧਾਰ ਕੋਲਬਰੁਕ ਵਾਲੀ ਬੀੜ ਸੀ ਜੋ 1783 ਈ. ਵਿਚਕਾਰ ਲਿਖੀ ਗਈ। ਕੋਲਬਰੁਕ ਵਾਲੀ ਬੀੜ ਦੇ ਸਰਵਰਕ ਤੇ ਹਿੰਦੀ ਵਿਚ ਲਿਖਿਆ ਹੋਇਆ ਹੈ, "ਗੁਰਮੁਖੀ ਗ੍ਰੰਥ ਦਸਵੀ ਪਾਤਸਾਹੀ" ਅਤੇ ਇਸ ਦੇ ਹੇਠਾਂ ਲੀਕ ਵਾਹ ਕੇ ਹਿੰਦੀ ਵਿਚ "ਨਾਨਕ ਪੰਥੀ ਕਾਵਿਯ' ਲਿਖਿਆ ਹੋਇਆ ਹੈ। ਹਿੰਦੀ ਭਾਸ਼ਾ ਵਿਚ ਲਿਖਣ ਤੋਂ ਭਾਸਦਾ ਹੈ ਕਿ ਇਹ ਗ੍ਰੰਥ ਪਹਿਲਾਂ ਹਿੰਦੀ ਵਿਚ ਸੀ ਅਤੇ ਇਸ ਦਾ ਗੁਰਮੁਖੀ ਵਿਚ ਲਿਪੀਅੰਤਰ ਬਾਅਦ ਵਿਚ ਸ਼ਾਇਦ ਅੰਗ੍ਰੇਜ਼ਾਂ ਦੇ ਕਹਿਣ ਤੇ ਕੀਤਾ ਗਿਆ। ਇਸ ਤੋਂ ਇਹ ਨਤੀਜਾ ਸਹਿਜੇ ਹੀ ਕੱਢਿਆ ਜਾ ਸਕਦਾ ਹੈ ਕਿ ਅਠਾਰਵੀਂ ਸਦੀ ਦੇ ਆਖੀਰ ਤੱਕ ਕਥਿਤ ਦਸਮ ਗ੍ਰੰਥ ਦੀ ਕੋਈ ਉਂਘ-ਸੱਘ ਨਹੀਂ ਸੀ। ਗੋਰਿਆਂ ਨੇ ਜਾਣ ਬੁਝ ਕੇ ਇਹ ਗ੍ਰੰਥ ਪੈਦਾ ਕਰ ਲਿਆ ਤਾਕਿ ਮਹਾਂਰਾਜਾ ਰਣਜੀਤ ਸਿੰਘ ਦੇ ਸਿੱਖ ਰਾਜ ਵਿਚ ਸਿੱਖਾਂ ਦੇ ਮਨਾਂ ਵਿਚ ਦੁਬਿਧਾ ਅਤੇ ਭਰਮ ਭੁਲੇਖੇ ਪਾਏ ਕੇ ਇਨ੍ਹਾਂ ਵਿਚ ਦੋਫਾੜ ਪੈਦਾ ਕੀਤੀ ਜਾ ਸਕੇ। ਉਨ੍ਹਾਂ ਦਾ ਮੂਲ ਮੁੱਦਾ ਸਿੱਖ ਰਾਜ ਨੂੰ ਖੋਰਾ ਲਾਕੇ ਪੰਜਾਬ ਨੂੰ ਫਤਹਿ ਕਰਨ ਦਾ ਸੀ ਜਿਸ ਵਿਚ ਉਹ ਅੰਤ ਨੂੰ ਕਾਮਯਾਬ ਹੋ ਗਏ।

## (ਸ) ਕਥਿਤ ਦਸਮ ਗ੍ਰੰਥ ਅਤੇ ਹੋਰ ਬੀੜਾਂ।

ਕੋਲਬਰੋਕ ਵਾਲੀ ਬੀੜ ਤੋਂ ਬਾਅਦ ਅਨੇਕ ਹੋਰ ਬੀੜਾਂ ਹੋਂਦ ਵਿਚ ਆ ਗਈਆਂ ਜਿਨ੍ਹਾਂ ਦਾ ਵੇਰਵਾ ਅਤੇ ਵਿਸ਼ਲੇਸ਼ਣ ਹੇਠ ਦਿੱਤਾ ਜਾਂਦਾ ਹੈ।

### 1. ਭਾਈ ਮਨੀ ਸਿੰਘ ਵਾਲੀ ਬੀੜ

ਡਾ. ਰਤਨ ਸਿੰਘ ਜੱਗੀ ਨੂੰ ਇਸ ਬੀੜ ਦੇ ਮਾਲਿਕਾਂ ਨੇ ਦੱਸਿਆ ਕਿ ਇਹ ਬੀੜ ਮਹਾਂਰਾਜਾ ਰਣਜੀਤ ਸਿੰਘ ਦੀ ਮੁਲਤਾਨ ਜਿੱਤ (1818 ਈ.) ਸਮੇਂ ਕਿਸੇ ਸਿੱਖ ਸਿਪਾਹੀ ਨੂੰ ਲੁਟਮਾਰ ਵੇਲੇ ਹਾਸਲ ਹੋਈ ਸੀ। ਜਦ ਉਸ ਸਿਪਾਹੀ ਦੀ ਬਦਲੀ ਹੈਦਰਾਬਾਦ ਹੋ ਗਈ ਤਾਂ ਉਹ ਇਹ ਬੀੜ ਵੀ ਨਾਲ ਲੈ ਗਿਆ ਅਤੇ ਰਿਟਾਇਰ ਹੋਣ ਤੋਂ ਬਾਅਦ ਨਦੇੜ ਵਿਚ ਵਸ ਗਿਆ। ਉਸ ਦੀ ਸੰਤਾਨ ਨੇ ਇਹ ਬੀੜ ਸਾਂਭ ਰੱਖੀ ਅਤੇ 1944-45 ਵਿਚ ਜਮਾਂਦਾਰ ਪਾਰਾ ਸਿੰਘ ਦੇ ਬੁੰਗੇ ਤੇ ਪਹੁੰਚ ਗਈ ਜਿੱਥੋਂ ਗੁਲਾਬ ਸਿੰਘ ਸੇਠੀ ਨੇ ਖਰੀਦ ਕੇ ਲਾਹੌਰ ਲੈ ਆਂਦੀ। ਦੇਸ਼ ਦੀ ਵੰਡ ਤੋਂ ਬਾਅਦ ਉਸ ਨੇ ਨਵੀਂ ਦਿੱਲੀ ਲੈ ਆਂਦੀ ਅਤੇ ਹੁਣ ਇਹ ਰਾਜਾ ਸਾਹਿਬ ਦੇ ਲੜਕੇ ਪਾਸ ਸੁਰੱਖਿਅਤ ਹੈ।

1. ਇਸ ਬੀੜ ਵਿਚ ਦੋਹਾਂ ਗ੍ਰੰਥਾਂ, ਆਦਿ ਗ੍ਰੰਥ ਅਤੇ ਦਸਮ ਗ੍ਰੰਥ, ਦੀਆਂ ਬਾਣੀਆਂ ਦਰਜ ਹਨ ਅਤੇ ਇਸ ਵਿਚ ਬਾਣੀਆਂ ਰਾਗਾਂ ਅਨੁਸਾਰ ਨਹੀਂ (ਜਿਵੇਂਕਿ ਆਦਿ ਗ੍ਰੰਥ ਵਿਚ ਹੈ) ਗੁਰੂਆਂ ਅਨੁਸਾਰ ਦਰਜ ਹਨ। ਗੁਰਬਾਣੀ ਦੀ ਰਵਾਇਤ ਦੇ ਉਲਟ 'ਮਹਲਾ' ਸ਼ਬਦ ਦੀ ਬਜਾਏ 'ਪਾਤਸ਼ਾਹੀ' ਲਿਖਿਆ ਹੈ। ਭਗਤਾਂ ਦੀ ਬਾਣੀ ਇਕ ਥਾਂ ਇਕੱਠੀ ਲਿਖੀ ਹੋਈ ਹੈ।

   **ਟਿਪਣੀ**: ਗੁਰੂ ਅਰਜਨ ਦੇਵ ਜੀ ਵਲੋਂ ਆਪਣੇ ਦਸਤੇ ਮੁਬਾਰਕ ਨਾਲ ਕੀਤੀ "ਆਦਿ ਬੀੜ" (ਗੁਰੂ ਗ੍ਰੰਥ ਸਾਹਿਬ ਜਾਂ ਕਰਤਾਰਪੁਰੀ ਬੀੜ) ਦੀ ਸੰਪਾਦਨਾ ਤੋਂ ਬਾਅਦ ਇਸ ਦੀਆਂ ਬਾਣੀਆਂ ਦੀ ਤਰਤੀਬ ਸਮੇਂ ਵਿਚ ਸੁੰਨ

ਹੋ ਗਈ ਸੀ; ਅਰਥਾਤ ਇਸ ਵਿਉਂਤਬੰਦੀ ਵਿਚ ਕੋਈ ਵੀ ਤਬਦੀਲੀ ਜਾਂ ਸੋਧ ਕਰਨ ਦੀ ਗੁੰਜਾਇਸ ਖਤਮ ਹੋ ਗਈ ਸੀ। ਇਕ ਵੀ ਸ਼ਬਦ ਨੂੰ ਬਦਲਿਆ ਨਹੀਂ ਜਾ ਸਕਦਾ ਕਿਉਂਕਿ ਅਜੇਹਾ ਕਰਨ ਨਾਲ ਸਿੱਖ ਧਰਮ ਦੀ ਫ਼ਿਲਾਸਫ਼ੀ ਵਿਚ ਕਾਣ ਆ ਸਕਦੀ ਹੈ। ਜੇ ਕੋਈ ਜਾਣੇ ਅਣਜਾਣੇ ਤਬਦੀਲੀ ਕਰਨ ਦੀ ਹਿਮਾਕਿਤ ਕਰਦਾ ਹੈ ਤਾਂ ਉਹ ਸਿੱਖ ਨਹੀਂ ਹੋ ਸਕਦਾ, ਉਸ ਨੂੰ ਸਿੱਖ ਧਰਮ ਵਿਚੋਂ ਤਨਖਾਇਆ ਗਰਦਾਨ ਕੇ ਛੇਕਿਆ ਜਾ ਸਕਦਾ ਹੈ।ਉਦਾਹਰਨ ਵਜੋਂ ਸਾਡੇ ਪਾਸ ਗੁਰੂ ਘਰ ਵਿਚੋਂ ਹੀ ਇਕ ਮਿਸਾਲ ਮਿਲਦੀ ਹੈ। ਸਤਵੇਂ ਗੁਰੂ ਹਰ ਰਾਏ ਜੀ ਨੇ ਔਰੰਗਜ਼ੇਬ ਦੇ ਖਿਲਾਫ ਉਸ ਦੇ ਭਰਾ ਦਾਰਾ ਸ਼ਿਕੋਹ ਦੀ ਮੱਦਤ ਕੀਤੀ ਸੀ। ਜਦ ਉਹ ਸ਼ਹਿਨਸ਼ਾਹ ਬਣਿ ਗਿਆ ਤਾਂ ਉਸ ਨੇ ਗੁਰੂ ਸਾਹਿਬ ਨੂੰ ਬੁਲਾ ਭੇਜਿਆ ਪਰ ਰੁਝੇਵਿਆਂ ਕਾਰਨ ਗੁਰੂ ਸਾਹਿਬ ਜਾ ਨਾ ਸਕੇ ਅਤੇ ਉਨ੍ਹਾਂ ਨੇ ਆਪਣੇ ਵੱਡੇ ਪੁੱਤਰ ਰਾਮ ਰਾਏ ਜੀ ਨੂੰ ਔਰੰਗਜ਼ੇਬ ਦੇ ਦਰਬਾਰ ਵਿਚ ਭੇਜ ਦਿੱਤਾ।ਔਰੰਗਜ਼ੇਬ ਨੇ ਕਿੜ ਕੱਢਣ ਲਈ ਉਸ ਪਾਸੋਂ ਕਈ ਸਵਾਲ ਪੁੱਛੇ ਜਿਨ੍ਹਾਂ ਵਿਚੋਂ ਇਕ ਇਹ ਸੀ ਕਿ, ਕਿ 'ਗੁਰੂ ਗ੍ਰੰਥ ਵਿਚ ਮੁਸਮਾਨ ਦੇ ਖਿਲਾਫ ਲਿਖਿਆ ਗਿਆ ਹੈ, ਇਸ ਦਾ ਜਬਾਬ ਦਿਉ;। ਇਹ ਇਸ਼ਾਰਾ ਗੁਰੂ ਨਾਨਕ ਜੀ ਵਲੋਂ ਲਿਖੀ ਆਸਾ ਦੀ ਵਾਰ ਵਿਚ ਇਕ ਤੁਕ ਵਲ ਸੀ ਜੋ ਇਸ ਪ੍ਰਕਾਰ ਹੈ:

**ਮਿਟੀ ਮੁਸਲਮਾਨ ਕੀ ਪੇੜੈ ਪਈ ਕੁਮਿਆਰ॥ਘੜਿ ਭਾਂਡੇ ਇਟਾ ਕੀਆ ਜਲਦੀ ਕਰੇ ਪੁਕਾਰ॥ ( ਗੁਰੂ ਨਾਨਕ)**

ਰਾਮ ਰਾਏ ਨੇ ਕਿਸੇ ਲੋਭ ਜਾਂ ਡਰ ਤਹਿਤ ਇਹ ਕਹਿ ਦਿੱਤਾ ਕਿ ਦਰਅਸਲ ਇਹ ਸ਼ਬਦ 'ਮੁਸਲਮਾਨ' ਨਹੀਂ 'ਬੇਈਮਾਨ' ਹੈ। ਕਿਸੇ ਬੇਅਕਲ ਨੇ ਗੁਰੂ ਗ੍ਰੰਥ ਸਾਹਿਬ ਦੀ ਕਾਪੀ ਕਰਦਿਆਂ ਗ਼ਲਤੀ ਨਾਲ ਮੁਸਲਮਾਨ ਲਿਖ ਦਿੱਤਾ ਹੈ।ਜਦ ਇਸ ਖੁਨਾਮੀ ਦਾ ਗੁਰੂ ਹਰ ਰਾਏ ਨੂੰ ਪਤਾ ਲੱਗਿਆ ਤਾਂ ਓਨ੍ਹਾਂ ਨੇ ਭਾਂਪ ਲਿਆ ਕਿ ਰਾਮ ਰਾਏ ਕੋਲ ਇਕ ਸਿੱਖ ਦੀ ਗੌਰਵਤਾ ਨਹੀਂ ਇਸ ਲਈ ਗੁਰੂ ਬਨਣ ਦੇ ਕਾਬਿਲ ਨਹੀਂ। ਉਨ੍ਹਾਂ ਨੇ ਰਾਮ ਰਾਏ ਨੂੰ ਸਾਰੀ ਉਮਰ ਲਈ ਤਿਆਗ ਦਿੱਤਾ ਅਤੇ ਅੱਠਾਂ ਸਾਲਾਂ ਦੇ ਪੁੱਤਰ ਹਰ ਕ੍ਰਿਸ਼ਨ ਜੀ ਨੂੰ ਅੱਠਵਾਂ ਗੁਰੂ ਥਾਪ ਦਿੱਤਾ। ਭਾਈ ਮਨੀ ਸਿੰਘ ਵਾਲੀ ਬੀੜ' ਵਿਚ ਤਾਂ ਸਾਰੇ ਗੁਰੂ ਗ੍ਰੰਥ ਸਹਿਬ ਹੀ ਉਥਲ-ਪੁਥਲ ਕੀਤੀ ਹੋਈ ਹੈ । ਕੀ ਭਾਈ ਮਨੀ ਸਿੰਘ ਵਰਗੇ ਗੁਰੂ ਦੇ ਆਨਿਨ ਸਿੱਖ ਵਲੋਂ ਇਹ ਸੰਭਵ ਹੈ? ਕੇਵਲ ਇਸ ਵਿਚਾਰ ਦੇ ਅਧਾਰ ਤੇ ਹੀ ਮਨੀ ਸਿੰਘ ਵਾਲੀ ਬੀੜ ਤੇ ਕਿੰਤੂ ਲੱਗ ਜਾਂਦਾ ਹੈ।

ਭਾਈ ਮਨੀ ਸਿੰਘ ਵਾਲੀ ਬੀੜ ਵਿਚ ਕਥਿਤ ਦਸਮ ਗ੍ਰੰਥ ਦੀ ਬਾਣੀ ਗੁਰੂ ਗੋਬਿੰਦ ਸਿੰਘ ਜੀ ਦੇ ਨਾਂ ਹੇਠ ਲਿਖੀ ਹੈ। ਇਸ ਵਿਚ ਅੱਠ ਪੱਤਰੇ ਦਸਵੇਂ ਗੁਰੂ ਦੇ ਦਸਤੇ ਮੁਬਾਰਕ ਨਾਲ ਲਿਖੇ ਹੋਏ ਵੀ ਦੱਸੇ ਗਏ ਹਨ। ਡਾ. ਜੱਗੀ ਅਨੁਸਾਰ, "ਇਸ ਬੀੜ ਵਿਚੋਂ ਕੋਈ ਅਜਿਹੀ ਗਵਾਹੀ ਨਹੀਂ ਮਿਲਦੀ ਜਿਸ ਤੋਂ ਇਸ ਦੇ ਲਿਖਾਰੀ ਜਾਂ ਸੰਕਲਨ ਕਰਤਾ ਦਾ ਬੋਧ ਹੋ ਸਕੇ, ਨ ਹੀ ਇਸ ਦੇ ਰਚਨ-ਕਾਲ ਬਾਰੇ ਕੋਈ ਸੂਚਨਾ ਮਿਲਦੀ ਹੈ। ਬੀੜ ਦੇ ਅੰਤ ਤੇ ਇਸ ਦੇ ਉਤਾਰੇ ਦਾ ਸੰਮਤ 1770 ਬਿ. (1713 ਈ.) ਦਿੱਤਾ ਹੈ। ਪਰ ਇਹ ਸੰਮਤ ਕਿਸੇ ਵੱਖਰੇ ਲਿਖਾਰੀ ਹੱਥੀਂ ਲਿਖਿਆ ਪ੍ਰਤੀਤ ਹੁੰਦਾ ਹੈ ਅਤੇ ਇਸ ਦੇ ਲਿਖਣ ਲਈ ਵਰਤੀ ਗਈ ਸਿਹਾਈ ਵੀ ਕੁਝ ਫਿੱਕੀ ਹੈ। ਕਾਗ਼ਜ਼ ਦੀ ਹਾਲਤ, ਹਾਸ਼ੀਏ ਦੀ ਬਨਾਵਟ, ਅੱਖਰਾਂ ਦੇ ਸਰੂਪ, ਅੰਤ ਵਿਚ ਦੱਤੀ ਸਿਹਾਈ ਦੀ ਵਿਧੀ ਆਦਿ ਤੱਥਾਂ ਦੇ ਪ੍ਰਕਾਸ਼ ਵਿਚ ਇਹ ਬੀੜ ਲਗਭਗ 260 ਜਾਂ 270 ਵਰ੍ਹੇ ਪੁਰਾਤਨ ਹੈ"। ਅਰਥਾਤ ਅੱਜ ਦੀ ਤਾਰੀਖ (2008) ਅਨੁਸਾਰ ਇਸ ਦਾ ਲਿਖਣ ਕਾਲ 1748-1758 ਈ. ਬਣਦਾ ਹੈ। ਇਸ ਬੀੜ ਦੀਆਂ ਹੋਰ ਉਕਤੀਆਂ ਹੇਠ ਦਿੱਤੀਆਂ ਜਾਂਦੀਆਂ ਹਨ।

- ਬਾਣੀ ਇਕੱਲੇ ਇਕੱਲੇ ਗੁਰੂ ਦੇ ਨਾਂ ਹੇਠ ਅੰਕਿਤ ਹੈ ਅਤੇ ਮਹਲਾ ਦੀ ਥਾਂ ਮੁਖਵਾਕ ਪਾਤਸ਼ਾਹੀ ਲਿਖਿਆ ਹੋਇਆ ਹੈ। ਜਿਵੇਂ ਮੁਖਵਾਕ ਪਾਤਸ਼ਾਹੀ 1, 2, 3, 4, 5, 9, ਅਤੇ 10। ਉੱਘੜਵਾਂ ਸਿਰਲੇਖ ਕੋਈ ਨਹੀਂ ਪਰ ਗੁਰੂਆਂ ਦੀ ਬਾਣੀ ਦੀ ਤਰਤੀਬ ਉੱਤੇ ਮੂਲ ਮੰਤਰ ਲਿਖ ਕੇ 'ਤਤਕਰਾ ਗਿਰੰਥ ਜੀ ਦਾ' ਲਿਖਿਆ ਹੋਇਆ ਹੈ।
- ਇਹ ਬੀੜ ਦਮਦਮੀ ਬੀੜ ਦੀ ਬਜਾਏ ਬੰਨੋ ਬੀੜ ਨਾਲ ਮਿਲਦੀ ਹੈ। ਇਸ ਵਿਚ ਗੁਰੂ ਨਾਨਕ ਜੀ ਦੇ ਨਾਂ ਹੇਠਾਂ ਵਾਧੂ ਸ਼ਬਦ ਹਨ, ਦੋ ਮੀਰਾਂਬਾਈ ਦੇ ਸ਼ਬਦ ਹਨ, ਰਤਨਮਾਲਾ, ਹਕੀਕਤ ਸ਼ਿਵਨਾਵ ਕੀ ਅਤੇ ਸਿਆਹੀ ਬਨਾਉਣ ਦਾ ਢੰਗ ਲਿਖੇ ਹੋਏ ਹਨ।
- ਆਲਮ ਨਾਮੀ ਕਵੀ ਦਾ ਇਕ ਦੋਹਰਾ ਦਸਵੇਂ ਗੁਰੂ ਦੇ ਨਾਂ ਲਾਇਆ ਹੋਇਆ ਹੈ। ਬੀੜ ਦਾ ਅੰਤ ਹਕਾਇਤ ਨਾਲ ਹੁੰਦਾ ਹੈ।

- ਜ਼ਫ਼ਰਨਾਮਾ ਫਾਰਸੀ ਵਿਚ ਲਿਖਿਆ ਹੋਇਆ। ਸਵਾਲ ਪੈਦਾ ਹੁੰਦਾ ਹੈ ਕਿ ਹੋਰ ਗ੍ਰੰਥਾਂ ਵਿਚ ਇਸ ਦਾ ਪੰਜਾਬੀ ਉਲਥਾ ਕਿਸ ਨੇ ਕੀਤਾ?
- ਛੰਦਾਂ ਦੀ ਗਿਣਤੀ ਕਥਿਤ ਦਸਮ ਗ੍ਰੰਥ ਨਾਲੋਂ ਵੱਖਰੀ ਹੈ, ਉਦਾਹਰਨ ਵਜੋਂ ਰਾਮ ਅਵਤਾਰ ਦੇ 860 ਛੰਦ ਹਨ ਜਦਕਿ ਦਸਮ ਗ੍ਰੰਥ ਵਿਚ 864 ਹਨ, ਕ੍ਰਿਸ਼ਨਅਵਤਾਰ ਦੇ 2447 ਛੰਦ ਹਨ ਜਦਕਿ ਦਸਮ ਗ੍ਰੰਥ ਵਿਚ 2492 ਹਨ, ਚ੍ਰਿਤਰੋ ਪਾਖਿਯਾਨ ਦੇ 7560 ਹਨ ਪਰ ਦਸਮ ਗ੍ਰੰਥ ਵਿਚ 7555 ਹਨ। ਇਸ ਬੀੜ ਵਿਚ ਕਥਿਤ ਦਸਮ ਗ੍ਰੰਥ ਦੇ ਮੁਕਾਬਲੇ ਤੇ 33 ਸਵੱਈਏ, ਸ਼ਬਦ ਹਜ਼ਾਰੇ ਅਤੇ ਖ਼ਾਲਸਾ ਮਹਿਮਾ ਨਹੀਂ ਹਨ।

ਇਸ ਬੀੜ ਦੀ ਪ੍ਰਮਾਣਿਕਤਾ ਬਾਰੇ ਕਈ ਸਵਾਲ ਖੜੇ ਹੁੰਦੇ ਹਨ:

1. ਦਸਵੇਂ ਗੁਰੂ ਸਾਹਬ ਨੇ 1706 ਈ. ਵਿਚ ਭਾਈ ਮਨੀ ਸਿੰਘ ਕੋਲੋਂ ਗੁਰੂ ਗ੍ਰੰਥ ਸਾਹਿਬ ਵਿਚ ਆਪਣੇ ਪਿਤਾ ਜੀ ਦੀ ਬਾਣੀ ਦਰਜ ਕਰਕੇ ਦਮਦਮੀ ਬੀੜ ਸੰਪਾਦ ਕਰਾਈ ਸੀ। ਫੇਰ ਦੁਵਾਰਾ ਭਾਈ ਮਨੀ ਸਿੰਘ ਜੀ ਨੂੰ ਬੰਨੋ ਬੀੜ ਦੀ ਨਕਲ ਕਰਕੇ ਉਸ ਵਿਚ ਦਸਵੇਂ ਗੁਰੂ ਦੀ ਕਥਿਤ ਬਾਣੀ ਨੂੰ ਦਰਜ ਕਰਨ ਦੀ ਕਿਉਂ ਜ਼ਰੂਰਤ ਪਈ?
2. ਇਸ ਬੀੜ ਵਿਚ ਜ਼ਫ਼ਰਨਾਮਾ ਫਾਰਸੀ ਵਿਚ ਹੈ, ਹੋਰ ਦਸਮ ਗ੍ਰੰਥ ਦੀਆਂ ਬੀੜਾਂ ਵਿਚ ਇਸ ਦਾ ਪੰਜਾਬੀ ਤਰਜਮਾ ਕਿਉਂ ਅਤੇ ਕਿਸ ਨੇ ਕੀਤਾ?
3. ਦਸਵੇਂ ਗੁਰੂ ਦੇ ਚਹੇਤੇ ਸਿੱਖ ਅਤੇ ਦਮਦਮੀ ਬੀੜ ਦੇ ਲੇਖਕ ਹੋਣ ਦੇ ਨਾਤੇ, ਭਾਈ ਮਨੀ ਸਿੰਘ ਨੂੰ ਤਾਂ ਗੁਰੂ ਸਾਹਿਬ ਦੀਆਂ ਬਾਣੀਆਂ ਦੇ ਛੰਦਾਂ ਦੀ ਗਿਣਤੀ ਦਾ ਪੂਰਨ ਪਤਾ ਹੋਣਾ ਚਾਹੀਦਾ ਸੀ ਪਰ 'ਭਾਈ ਮਨੀ ਸਿੰਘ ਬੀੜ' ਅਤੇ ਕਥਿਤ 'ਦਸਮ ਗ੍ਰੰਥ' ਦੀ ਬੀੜ ਵਿਚ ਛੰਦਾਂ ਦੀ ਗਿਣਤੀ ਮੇਚ ਕਿਉਂ ਨਹੀਂ ਖਾਂਦੀ?

ਮਸ਼ਹੂਰ ਸਿੱਖ ਇਤਿਹਾਸਕਾਰ ਗਿਆਨੀ ਗਿਆਨ ਸਿੰਘ ਅਨੁਸਾਰ ਵੀ ਇਹ ਬੀੜ ਭਾਈ ਮਨੀ ਸਿੰਘ ਵਲੋਂ ਲਿਖੀ/ਸੰਪਾਦ ਕੀਤੀ ਹੋਈ ਸਿੱਧ ਨਹੀਂ ਹੁੰਦੀ ਕਿਉਂਕਿ ਦਸਮ ਗ੍ਰੰਥ ਵਾਲੀ ਬੀੜ ਵਿਚ ਕੇਵਲ ਦਸਵੇਂ ਗੁਰੂ ਦੀ ਬਾਣੀ ਹੋਣੀ ਚਾਹੀਦੀ ਸੀ।

ਸਤ੍ਰਾਂ ਸੈ ਅਠਤ੍ਰੈ ਸਾਲ। ਪੰਥ ਇਕਠਾ ਭਯੋ ਬਿਸਾਲ।...
ਇਕ ਦਿਨ ਅਗਿਆ ਪੰਥ ਕੀ ਮਨੀ ਸਿੰਘ ਜੀ ਪਾਇ।
ਬਾਣੀ ਦਸਮੇਂ ਗੁਰੁ ਕੀ ਸੰਗ੍ਰਹਿ ਕਰ ਧਰ ਭਾਇ।20।
ਏਕ ਜਿਲਦ ਮੈ ਕੀਨੀ ਕਰ ਹੈ। ਇਸ ਕਾ ਭੋਗ ਹਕਾਇਤ ਪਰ ਹੈ। (ਪੰਥ ਪ੍ਰਕਾਸ਼, ਪੰਨੇ 305-306)

ਇਸ ਬੀੜ ਵਿਚ ਦਸਵੇਂ ਗੁਰੂ ਦੇ ਨਾਂ ਨਾਲ ਜੋ ਬਾਣੀ ਜੋੜੀ ਗਈ ਹੈ ਉਸ ਦਾ ਵੇਰਵਾ ਇਸ ਪ੍ਰਕਾਰ ਹੈ: ਜਾਪੁ, ਬਚਿੱਤ੍ਰ ਨਾਟਕ, ਚੰਡੀ ਚਰਿਤ੍ਰ-1, ਚੰਡੀ ਚਰਿਤ੍ਰ-2, ਚੌਬੀਸ ਅਵਤਾਰ, ਬ੍ਰਹਮਾਵਤਾਰ, ਰੁਦ੍ਰਾਵਤਾਰ, ਪਾਰਸਨਾਥ (ਸਵੈਯੇ 32 ਅਤੇ ਨੌਂ ਸ਼ਬਦ), ਸਸਤ੍ਰ ਨਾਮ ਮਾਲਾ, ਗਿਆਨ ਪ੍ਰਬੋਧ, ਅਕਾਲ ਉਸਤਤਿ, ਵਾਰ ਦਰੁਗਾ ਕੀ, ਚਰਿਤ੍ਰੋਪਾਖਿਆਨ, ਜ਼ਫ਼ਰਨਾਮਾ (ਹਕਾਇਤਾਂ ਸਹਿਤ), ਅਤੇ ਸਦ।

## 2. ਪਟਨੇ ਵਾਲੀ ਬੀੜ:

ਪਟਨਾ ਸਹਿਬ ਵਿਚ ਦਸਮ ਗ੍ਰੰਥ ਦੀਆਂ ਕਈ ਬੀੜਾਂ ਹਨ। ਇਨ੍ਹਾਂ ਵਿਚੋਂ ਦੋ ਪੁਰਾਣੀਆਂ ਹੋਣ ਦੇ ਨਾਤੇ ਮਹੱਤਵਪੂਰਨ ਜਾਪਦੀਆਂ ਹਨ ਪਰ ਇਨ੍ਹਾਂ ਦੇ ਲਿਖਣ ਕਾਲ ਦਾ ਜਾਂ ਲੇਖਕ ਦਾ ਕੋਈ ਪਤਾ ਨਹੀਂ। ਇਕ ਸਾਧਾਰਨ ਢੰਗ ਨਾਲ ਲਿਖੀ ਹੋਈ ਹੈ, ਭਾਵ ਇਹ ਕਿ ਇਸ ਵਿਚ ਪੱਤਰਿਆਂ ਤੇ ਕੋਈ ਖਾਸ ਮੀਨਾਕਾਰੀ ਨਹੀਂ ਕੀਤੀ ਹੋਈ। ਦੂਜੀ ਬੀੜ ਵਿਚ ਹਰੇਕ ਰਚਨਾ ਜਾਂ ਬਾਣੀ ਦਾ ਪਹਿਲਾ ਪੰਨਾ ਚਿਤਰਮਈ ਹੈ। ਇਤਿਹਾਸਕ ਦ੍ਰਿਸ਼ਟੀਕੋਣ ਤੋਂ ਸਾਧਾਰਨ ਢੰਗ ਨਾਲ ਲਿਖੀ ਹੋਈ ਬੀੜ ਦਾ ਮਹੱਤਵ ਜ਼ਿਆਦਾ ਹੈ ਕਿਉਂਕਿ ਇਸ ਵਿਚ ਖਾਸ ਦਸਖ਼ਤੀ ਪਤਰਿਆਂ ਦੇ ਉਤਾਰੇ ਅਧਿਕ ਹਨ ਅਤੇ ਦੂਜੀ ਬੀੜ ਨਾਲੋਂ ਕੁਝ ਬਾਣੀਆਂ ਵੀ ਵਾਧੂ ਹਨ।

ਇਹ ਇਤਿਹਾਸਕ ਮਹੱਤਵ ਵਾਲੀ ਬੀੜ ਪਟਨੇ ਦੇ ਗੁਰਦੁਆਰਾ ਜਨਮ-ਸਥਾਨ ਦੇ ਤੋਸ਼ਾਖਾਨੇ ਵਿਚ ਪਈ ਹੈ। ਗਿਆਨੀ ਗਿਆਨ ਸਿੰਘ ਅਨੁਸਾਰ ਇਹ ਬੀੜ ਭਾਈ ਸੁੱਖਾ ਸਿੰਘ ਦੀ ਲਿਖੀ ਹੈ ਜਿਸ ਦਾ ਦਿਹਾਂਤ 1861 ਈ.
ਵਿਚ ਹੋਇਆ।

ਸੁਖਾ ਸਿੰਘ ਗ੍ਰੰਥੀ ਔਰ।

ਰਚੀ ਬੀੜ ਪਟਨੇ ਮੈ ਗੌਰ।
ਅਠਾਰਾਂ ਸੈ ਬਤੀ ਮਾਹੈ।...
ਪੂਨਾ ਚੜਤ ਸਿੰਘ ਤਾਕੇ ਪੂਤ।
ਔਰ ਗ੍ਰੰਥ ਇਕ ਵੈਸਾ ਕੀਓ।
ਸੋ ਬਾਬੇ ਹਾਕਮ ਸਿੰਘ ਲੀਓ।
ਸੋ ਗੁਰਦੁਆਰੇ ਮੋਤੀ ਬਾਗ।
ਹੈ ਅਬ ਹਮਨੇ ਪਿਖ੍ਯੋ ਬਿਲਾਗ।    ਪੰਥ ਪ੍ਰਕਾਸ਼, ਪੰਨਾ 306)

ਪਰ ਇਹ ਗਿਆਨੀ ਗਿਆਨ ਸਿੰਘ ਵਲੋਂ ਦੱਸੇ ਤੱਥਾਂ ਨਾਲ ਮੇਲ ਨਹੀਂ ਖਾਂਦੀ।

ਇਸ ਬੀੜ ਦੇ ਕੁਲ 173 ਪੱਤਰੇ ਹਨ, ਪਹਿਲੇ ਦੋ ਪੱਤਰੇ ਖਾਲੀ ਹਨ ਅਤੇ 1 ਤੋਂ 19 ਪੱਤਰਿਆਂ ਉੱਪਰ ਦੋ ਤਰਾਂ ਦਾ ਸੰਖਿਪਤ ਜਿਹਾ ਤਤਕਰਾ ਦਿੱਤਾ ਹੋਇਆ ਹੈ। ਅੰਦਰ ਵਰਕਿਆਂ ਦੇ ਸੱਜੇ ਖੱਬੇ ਰੰਗ ਵਰੰਗੇ ਹਾਸ਼ੀਏ ਹਨ ਪਰ ਵਰਕਿਆਂ ਦੇ ਉਪਰ ਅਤੇ ਹੇਠਾਂ ਕੋਈ ਲਕੀਰ ਜਾਂ ਹਾਸ਼ੀਆ ਨਹੀਂ ਹੈ। ਡਾ. ਜੱਗੀ ਅਨੁਸਾਰ ਇਸ ਬੀੜ ਦੀ ਲਿਪੀ ਦਾ ਸਰੂਪ ਅਤੇ ਕਾਗਜ਼ ਦੀ ਹਾਲਤ ਤੋਂ ਭਾਸਦਾ ਹੈ ਕਿ ਇਹ ਦੋ ਸੌ ਸਾਲ ਤੋਂ ਪੁਰਾਣੀ ਨਹੀਂ। ਅੱਜ ਦੀ ਤਾਰੀਖ ਅਨੁਸਾਰ ਇਸ ਦੀ ਉਮਰ 1800 ਈ. ਦੇ ਨੇੜੇ-ਤੇੜੇ ਹੋਣੀ ਚਾਹੀਦੀ ਹੈ।ਬੀੜ ਦੇ ਅੰਤ ਤੇ ਇਸ ਦੀ ਲਿਖਣ ਤਾਰੀਖ 1698 ਈ. (ਸੰਤ 1755) ਲਿਖੀ ਹੋਈ ਹੈ ਪਰ ਆਖੀਰ ਵਿਚ ਅੰਕਿਤ ਕੀਤੇ ਗਏ 'ਜ਼ਫਰਨਾਮਾ' ਤੇ 1706 ਈ. ਹੈ। ਮਨ ਲਉ ਕਿ ਸੁੱਖਾ ਸਿੰਘ 100 ਸਾਲ ਦਾ ਹੋਕੇ ਮਰਿਆ ਅਤੇ ਉਸ ਨੇ ਨਿਆਣੇ ਹੁੰਦਿਆਂ ਹੀ ਇਹ ਬੀੜ ਲਿਖਣੀ ਸ਼ੁਰੂ ਕੀਤੀ ਤਾਂ ਵੀ ਇਸ ਦੀ ਲਿਖਣ ਤਾਰੀਖ 1761 ਈ. ਤੋਂ ਪਹਿਲਾਂ ਦੀ ਨਹੀਂ ਹੋ ਸਕਦੀ; ਫੇਰ 1706 ਈ. ਕਿਸ ਨੇ ਅਤੇ ਕਿਉਂ ਲਿਖੀ?

ਜੇ ਇਸ ਬੀੜ ਨੂੰ ਸੋਧਿਕ ਕਮੇਟੀ ਵਾਲੀ ਬੀੜ ਨਾਲ ਮੇਚੀਏ ਤਾਂ ਪਤਾ ਲਗਦਾ ਹੈ ਕਿ ਇਸ ਵਿਚ ਕੁਝ ਬਾਣੀਆਂ ਵਾਧੂ ਹਨ: ਅਸਫੋਟਕ ਕਬਿਤ, ਭਗਵੰਤ ਗੀਤਾ, ਸੰਸਾਹਰ ਸੁਖਮਨਾ, ਸ਼ਬਦ ਰਾਗ ਸੋਰਟ ਅਤੇ ਰਾਗ ਆਸਾ, ਵਾਰ ਮਾਲਕੌਂਸ, ਵਾਰ ਭਗਉਤੀ ਜੂ ਕੀ (ਅੰਕ 21 ਤੇ ਲਿਖੀ ਇਹ ਵਾਰ ਅੰਕ 14 ਨਾਲੋਂ ਵੱਖਰੀ ਹੈ)। ਚੰਡੀ ਚਰਿਤ੍ਰ-1, 'ਕ੍ਰਿਸ਼ਨਵਾਤਾਰ ਪ੍ਰਸੰਗ' ਵਿਚ 'ਬਿਰਹ ਨਾਟਕ' ਖੰਡ ਤੋਂ ਬਾਦ ਲਿਖਿਆ ਹੈ। ਕੁਲ 33 ਸਵੈਯੇ ਦੀ ਥਾਂ 32 ਸਵੈਯੇ ਲਿਖੇ ਹਨ, ਕਿਉਂਕਿ ਪਹਿਲਾ ਸਵੈਯਾ (ਜਾਗਤ ਜੋਤ ਜਪੈ) ਅਸਫੋਟਕ ਕਬਿੱਤਾਂ ਨਾਲ ਜੋੜਿਆ ਹੋਇਆ ਹੈ। ਇਸ ਵਿਚ ਬਾਣੀਆ ਦਾ ਕ੍ਰਮ ਇਸ ਪਰਕਾਰ ਹੈ: ਜਾਪੁ, ਅਕਾਲ ਉਸਤਤਿ, ਸਵੈਯੇ 32, ਬਚਿਤ੍ਰ ਨਾਟਕ, ਚੌਬੀਸ ਅਵਤਾਰ, ਚੰਡੀ ਚਰਿਤ੍ਰ-1, ਬ੍ਰਹਮਾਵਤਾਰ, ਗਿਆਨ ਪ੍ਰਬੋਧ, ਚੰਡੀ ਚਰਿਤ੍ਰ-2, ਰੁਦ੍ਰਾਵਤਾਰ, ਬਿਸਨਪਦੇ, ਛਕਾ ਭਗੋਤੀ ਜੂ ਕਾ, ਸਸਤ੍ਰ ਨਾਮ ਮਾਲਾ, ਵਾਰ ਦੁਰਗਾ ਹੀ, ਚਰਿਤ੍ਰੋਪਾਖਿਆਨ, ਅਸਫੋਟਕ ਕਬਿਤ, ਭਗਵੰਤ ਗੀਤਾ, ਸੰਸਾਹਰ ਸੁਖਮਨਾ, ਸਬਦ (ਰਾਗਾਂ ਵਿਚ), ਵਾਰ ਮਾਲਕੌਂਸ ਕੀ, ਵਾਰ ਭਗਉਤੀ ਜੂ ਕੀ ਅਤੇ ਜ਼ਫ਼ਰਨਾਮਾ (ਗੁਰਮੁਖੀ)।

### 3. ਸੰਗਰੂਰ ਵਾਲੀ ਬੀੜ:

ਦਸਮ ਗ੍ਰੰਥ ਦੀ ਇਕ ਬੀੜ ਸੰਗਰੂਰ ਦੇ ਗੁਰਦੁਆਰਾ ਡਿਉੜੀ ਸਾਹਬ ਦੇ ਦੀਵਾਨਖਾਨਾ ਵਿਚ ਪਈ ਸੀ। ਇਹ ਬੀੜ ਜੀਂਦ ਦੇ ਰਾਜਾ ਸਰੂਪ ਸਿੰਘ (1837-1864) ਨੂੰ ਇਕ ਪਠਾਣ ਨੇ ਦਿੱਲੀ ਵਿਖੇ ਉਸ ਸਮੇਂ ਦਿੱਤੀ ਸੀ ਜਦ ਰਾਜਾ ਸਾਹਬ 1857 ਦੇ ਗਦਰ ਵੇਲੇ ਅੰਗ੍ਰੇਜ਼ਾਂ ਦੀ ਮੱਦਦ ਕਰਨ ਦਿੱਲੀ ਗਏ ਸਨ। ਇਸ ਤੋਂ ਇਲਾਵਾ ਗੁਰੂ ਗ੍ਰੰਥ ਸਾਹਿਬ ਦੀ ਬੀੜ ਵੀ ਉਸ ਪਠਾਣ ਨੇ ਦਿੱਤੀ ਸੀ। ਇਹ ਦੋਵੇਂ ਬੀੜਾਂ ਇਕ ਵੱਡੇ ਗ੍ਰੰਥ ਦੇ ਹੀ ਦੋ ਹਿੱਸੇ ਸਨ। ਗੁਰੂ ਗ੍ਰੰਥ ਸਾਹਬ ਪਹਿਲਾ ਹਿੱਸਾ ਸੀ ਜੋ ਪੰਨਾ 1-600 ਤੱਕ ਸੀ ਅਤੇ ਦਸਮ ਗ੍ਰੰਥ ਦੂਜਾ ਹਿੱਸਾ ਸੀ ਜੋ 601 -1166 ਤੱਕ ਸੀ। ਗੁਰੁ ਗ੍ਰੰਥ ਸਾਹਿਬ ਵਾਲੀ ਬੀੜ ਨੂੰ ਗੁਰਦੁਆਰਾ ਗੁਰੁ ਤੇਗ ਬਹਾਦਰ, ਜੀਂਦ ਨਗਰ ਵਿਚ ਪ੍ਰਕਾਸ਼ ਕੀਤਾ ਗਿਆ ਅਤੇ ਦਸਮ ਗ੍ਰੰਥ ਵਾਲੀ ਬੀੜ ਨੂੰ ਸੰਗਰੂਰ ਦੇ ਗੁਰਦੁਆਰਾ ਵਿਚ ਪ੍ਰਕਾਸ਼ ਕੀਤਾ ਗਿਆ ਸੀ। ਦੀਮਕ ਲੱਗਣ ਕਾਰਨ ਗੁਰੂ ਗ੍ਰੰਥ ਸਾਹਿਬ ਵਾਲੀ ਬੀੜ ਨੂੰ ਜਲ ਪਰਵਾਹ ਕਰ ਦਿੱਤਾ ਗਿਆ। ਡਾ. ਜੱਗੀ ਅਨੁਸਾਰ ਦਸਮ ਗ੍ਰੰਥ ਵਾਲੀ ਬੀੜ ਦੇ "ਕਾਗਜ਼ ਦੀ ਪੁਰਾਤਨਤਾ, ਅੱਖਰਾਂ ਦਾ ਸਰੂਪ, ਮਾਤ੍ਰਵਾਂ ਦੀ ਬਨਾਵਟ ਆਦਿ ਇਸ ਬੀੜ ਨੂੰ ਦੋ ਸੌ ਵਰ੍ਹਿਆ ਤੋਂ ਅਧਿਕ ਪ੍ਰਾਚੀਨ ਸਿੱਧ ਕਰਦੇ ਹਨ।..,ਬੀੜ ਦੀ ਸਮੁਚੀ ਹਾਲਤ ਚੰਗੀ ਹੈ"। ਇਸ ਦਾ ਮਤਲਬ ਇਹ ਹੋਇਆ ਕਿਹ ਇਹ ਅਠਾਰਵੀ ਸਦੀ ਦੇ ਅੰਤ ਵਿਚ ਲਿਖੀ ਗਈ।

ਧਰਮਪਾਲ ਅਸ਼ਟਾ ਨੇ 1959 ਈ. ਵਿਚ ਆਪਣੇ ਥੀਸਿਜ਼, The Poetry of Dasam Granth ਵਿਚ ਲਿਖਿਆ ਹੈ ਕਿ ਸੰਗਰੂਰ ਵਾਲੀ ਬੀੜ ਮਾਤਾ ਸੁੰਦਰੀ ਦੀ ਨਗਰਾਨੀ ਹੇਠ ਭਾਈ ਸੀਹਾਂ ਸਿੰਘ ਵਲੋਂ ਤਿਆਰ ਕੀਤੀ ਗਈ ਸੀ ਓਤੇ ਇਸ ਵਿਚ ਉਹੀ ਬਾਣੀਆਂ ਦਰਜ ਹਨ ਜੋ ਭਾਈ ਮਨੀ ਸਿੰਘ ਨੇ ਝੰਡਾ ਸਿੰਘ ਹੱਥੀਂ ਭਿਜਵਾਈਆਂ ਸਨ। ਆਸ਼ਟਾ ਨੇ ਇਹ ਵੀ ਕਿਹਾ ਹੈ ਕਿ ਸੰਗਰੂਰ ਵਾਲੀ ਬੀੜ ਅਤੇ ਭਾਈ ਮਨੀ ਸਿੰਘ ਵਾਲੀ ਬੀੜ ਦੀ ਬਾਣੀ ਆਪਸ ਵਿਚ ਮਿਲਦੀ ਹੈ ਅਤੇ ਦੋਹਾਂ ਦਾ ਆਰੰਭ ਆਦਿ ਗ੍ਰੰਥ ਦੀ ਬਾਣੀ ਤੋਂ ਹੁੰਦਾ ਹੈ। ਪਰ ਇਹ ਤੱਥ ਸੱਚ ਨਹੀਂ ਕਿਉਂਕਿ ਭਾਈ ਮਨੀ ਸਿੰਘ ਵਾਲੀ ਬੀੜ ਆਦਿ ਗ੍ਰੰਥ ਅਤੇ ਦਸਮ ਗ੍ਰੰਥ ਦੋਹਾਂ ਦਾ ਮਿਲਵਾ-ਜੁਲਵਾਂ ਰੂਪ ਹੈ ਅਤੇ ਇਸ ਦੀਆਂ ਬਾਣੀਆਂ ਦਾ ਸੰਕਲਨ ਗੁਰੂਆਂ ਦੇ ਮੁਸਲਸਲ ਨਾਵਾਂ ਹੇਠ ਕੀਤਾ ਗਿਆ ਹੈ।ਪਰ ਸੰਗਰੂਰ ਵਾਲੀ ਬੀੜ ਵਿਚ ਗੁਰੂ ਅਰਜਨ ਦੇਵ ਜੀ ਵਲੋਂ ਸੰਪਾਦ ਕੀਤੇ ਆਦਿ ਗ੍ਰੰਥ ਦਾ ਹੂ-ਬ-ਹੂ ਉਤਾਰਾ ਹੈ। ਇਸ ਤੋਂ ਉਪਰੰਤ ਦਸਮ ਗ੍ਰੰਥ ਦੀਆਂ ਬਾਣੀਆਂ ਦਾ ਕ੍ਰਮ ਭਾਈ ਮਨੀ ਸਿੰਘ ਵਾਲੀ ਬੀੜ ਨਾਲ ਨਹੀਂ ਮਿਲਦਾ। ਡਾ. ਜੱਗੀ ਅਨੁਸਾਰ ਇਸ ਬੀੜ ਵਿਚ " 'ਕ੍ਰਿਸ਼ਨਾਵਤਾਰ' ਦਾ ਭਿੰਨ ਵਸਤੂ-ਵਿਧਾਨ, ਪਾਰਸ ਨਾਥ, ਵਾਰ ਦੁਗਾ ਕੀ, ਚੰਡੀ ਚਰਿਤ੍ਰ (ਦੂਜਾ) ਆਦਿ ਬਾਣੀਆਂ ਦਾ ਉੱਕਾ ਹੀ ਨ ਹੋਣਾ, ਦੱਤਾਅਵਾਰ ਦਾ ਅਪੂਰਨ ਹੋਣਾ ਅਤੇ ਸੰਸਾਹਰ ਸੁਖਮਨਾ, ਵਾਰ ਮਾਲਕੌਂਸ ਕੀ, ਛੱਕਾ ਭਗੌਤੀ ਜੀ ਕਾ, ਅਸਫੋਟਕ ਕਬਿਤ ਆਦਿ ਬਾਣੀਆਂ ਦਾ ਅਧਿਕ ਹੋਣਾ ਆਦਿ ਤੱਥ ਇਸ ਅਤੇ ਭਾਈ ਮਨੀ ਸਿੰਘ ਵਾਲੀ ਬੀੜ ਨੂੰ ਇਕ-ਸਮਾਨ ਸਿੱਧ ਨਹੀਂ ਕਰਦੇ। ਇਸ ਲਈ ਡਾ. ਅਸ਼ਟਾ ਦਾ ਮੱਤ ਠੀਕ ਨਹੀਂ ਹੈ। ਇਸ ਦਾ ਕਿਸੇ ਇਤਿਹਾਸਕ ਗ੍ਰੰਥ ਨਾਲ ਵੀ ਉਲੇਖ ਨਹੀਂ ਮਿਲਦਾ"।

ਇਸ ਬੀੜ ਦੀਆਂ ਬਾਣੀਆਂ/ਰਚਨਾਵਾਂ ਦਾ ਵੇਰਵਾ ਇਸ ਪ੍ਰਕਾਰ ਹੈ: ਜਾਪੁ, ਸਸਤ੍ਰ ਨਾਮ ਮਾਲਾ, ਅਕਾਲ ਉਸਤਤਿ, ਬਵਿਤ੍ਰ ਨਾਟਕ, ਚੰਡੀ ਚਰਿਤ੍ਰ-1, ਚੌਬੀਸ ਅਵਤਾਰ, ਬ੍ਰਹਮਾਵਤਾਰ, ਰੁਦ੍ਰਾਵਤਾਰ, ਗਿਆਨ ਪ੍ਰਬੋਧ, ਚਰਿਤ੍ਰੋਪਾਖਿਆਨ, ਸੰਸਾਹਰ ਸੁਖਮਨਾ, ਵਾਰ ਮਾਲਕੌਂਸ ਕੀ, ਛਕਾ ਭਗੌਤੀ ਜੀ ਕਾ, ਬਿਸਨ-ਪਦੇ, ਜ਼ਫ਼ਰਨਾਮਾ (ਗੁਰਮੁਖੀ ਅਤੇ ਫ਼ਾਰਸੀ ਲਿਪੀ), ਸਵੈਯੇ, ਅਸਫੋਟਕ ਕਬਿਤ ਅਤੇ ਬਿਨਸਿਲੇਖੇ ਕੁਝ ਪਦ।

**4. ਮੋਤੀ ਬਾਗ ਵਾਲੀ ਬੀੜ:**

ਇਹ ਬੀੜ ਮੋਤੀ ਬਾਗ ਗੁਰਦੁਆਰੇ ਵਿਚ ਪਈ ਹੈ। ਇਸ ਦਾ ਉਲੇਖ ਗਿਆਨੀ ਗਿਆਨ ਸਿੰਘ ਨੇ ਕੀਤਾ ਹੈ ਜੋ ਪਟਨੇ ਵਾਲੀ ਬੀੜ ਦੇ ਸੰਬੰਧ ਵਿਚ ਪਹਿਲਾਂ ਹੀ ਅੰਕਤ ਕਰ ਚੁਕੇ ਹਾਂ। ਗਿਆਨੀ ਜੀ ਅਨੁਸਾਰ ਪਟਨਾ ਸਾਹਿਬ ਦੇ ਗ੍ਰੰਥੀ ਸੁਖਾ ਸਿੰਘ ਨੇ ਜੋ ਬੀੜ 1832 ਬਿ. (1775 ਈ.) ਵਿਚ ਤਿਆਰ ਕੀਤੀ ਸੀ ਉਸ ਦਾ ਉਤਾਰਾ ਉਸ ਦੇ ਪੁੱਤਰ ਚੜ੍ਹਤ ਸਿੰਘ ਨੇ ਕਰਕੇ ਬਾਬਾ ਹਾਕਮ ਸਿੰਘ ਨੂੰ ਦੇ ਦਿੱਤਾ। ਡਾ. ਜੱਗੀ ਦੀ ਖੋਜ ਅਨੁਸਾਰ ਬਾਬਾ ਜੀ ਨੇ ਇਹ ਬੀੜ ਪਟਿਆਲੇ ਦੇ ਮਹਾਂਰਾਜ ਮਹਿੰਦਰ ਸਿੰਘ (1862-1876) ਨੂੰ ਭੇਂਟ ਕਰ ਦਿੱਤੀ ਅਤੇ ਮਹਾਂਰਾਜ ਜੀ ਨੇ ਇਸ ਨੂੰ ਮੋਤੀਬਾਗ ਵਾਲੇ ਗੁਰਦੁਆਰੇ ਵਿਚ ਸਥਾਪਿਤ ਕਰਵਾ ਦਿੱਤਾ। ਬਾਬਾ ਹਾਕਮ ਸਿੰਘ ਦੇ ਵੰਸ ਵਿਚੋਂ ਬੇਦੀ ਨੱਥਾ ਸਿੰਘ ਨੇ ਇਸ ਬੀੜ ਬਾਰੇ ਇਕ ਹੋਰ ਵੀ ਦਿਲਚਸਪ ਕਹਾਣੀ ਦੱਸੀ। ਉਸ ਅਨੁਸਾਰ ਇਹ ਬੀੜ ਦਰਅਸਲ ਨਾਹਰ ਸਿੰਘ ਨੇ ਚੜ੍ਹਤ ਸਿੰਘ ਤੋਂ ਪ੍ਰਾਪਤ ਕੀਤੀ ਸੀ ਅਤੇ ਸ਼ਰਧਾ ਭਾਵਨਾ ਹੇਤ ਉਸ ਨੇ ਇਹ ਬੀੜ ਮਹਾਂਰਾਜਾ ਰਣਜੀਤ ਸਿੰਘ ਜੀ ਨੂੰ ਦੇ ਦਿੱਤੀ। ਮਹਾਂਰਾਜੇ ਨੇ ਇਸ ਨੂੰ ਆਪਣੇ ਨਿੱਜੀ ਗੁਦੁਆਰੇ ਵਿਚ ਪਰਕਾਸ਼ ਕਰਕੇ ਨਾਹਰ ਸਿੰਘ ਨੂੰ ਇਸ ਦੀ ਰਖਵਾਲੀ ਸੌਂਪ ਦਿੱਤੀ। ਮਹਾਂਰਾਜ ਦੇ ਅਕਾਲ ਚਲਾਣੇ ਉਰੰਤ ਲਾਹੌਰ ਦਰਬਾਰ ਦੀ ਤਬਾਹੀ ਤੋਂ ਬਾਅਦ ਨਾਹਰ ਸਿੰਘ ਬਚਾ ਕੇ ਇਸ ਬੀੜ ਨੂੰ ਆਪਣੇ ਪਿੰਡ ਲੈ ਗਿਆ। ਨਾਹਰ ਸਿੰਘ ਦੇ ਸੁਰਗਵਾਸ ਹੋਣ ਤੋਂ ਬਾਅਦ ਇਹ ਬੀੜ ਉਸ ਦੇ ਪੋਤ-ਜਵਾਈ ਹਾਕਮ ਸਿੰਘ ਪਾਸ ਪਹੰਚ ਗਈ ਅਤੇ ਉਹ ਇਸ ਨੂੰ ਮਹਾਂਰਾਜਾ ਪਟਿਆਲਾ ਨੂੰ ਭੈਂਟ ਕਰ ਆਇਆ, ਜੱਥੋਂ ਇਹ ਮੋਤੀ ਬਾਗ ਦੇ ਗੁਰਦੁਆਰੇ ਪਹੁੰਚ ਗਈ। ਇਸ ਨੂੰ ਗੁਰਦੁਆਰੇ ਦੇ ਉਪਰਲੇ ਬੁੰਬਦ-ਨੁਮਾ ਕਮਰੇ ਵਿਚ ਸਾਂਭੀ ਰੱਖਿਆ ਪਰ ਬਾਅਦ ਵਿਚ ਇਸ ਨੂੰ ਦਰਬਾਰ ਸਾਹਿਬ ਦੀ ਸਿੱਖ ਰੈਫ੍ਰੰਸ ਲਾਇਬ੍ਰੇਰੀ,ਅੰਮ੍ਰਿਤਸਰ ਨੂੰ ਸੌਂਪ ਦਿੱਤੀ। ਮੰਦੇ ਭਾਗਾਂ ਨੂੰ ਇਹ ਬੀੜ ਬਲੂ ਸਟਾਰ ਉਪਰੇਸ਼ਨ ਵੇਲੇ ਨਸ਼ਟ ਹੋ ਗਈ।

ਮੋਤੀ ਬਾਗ ਵਾਲੀ ਬੀੜ ਵਿਚ ਸੱਤ ਖਾਸ ਦਸਖਤੀ ਪੱਤਰੇ ਦੱਸੇ ਜਾਂਦੇ ਹਨ। ਬੀੜ ਦੇ ਕਾਗ਼ਜ਼ ਦੀ ਹਾਲਤ, ਪਤਰਿਆਂ ਦੇ ਹਾਸ਼ੀਏ ਦੀ ਬਣਤ, ਅੱਖਰਾਂ ਦਾ ਲਿਖਣ ਢੰਗ ਆਦਿ ਦੇ ਅਧਾਰ ਤੇ ਇਹ ਬੀੜ 200 ਸਾਲ ਤੋਂ ਘੱਟ ਪੁਰਾਣੀ ਹੈ।ਕਿਉਂਕਿ ਇਸ ਵਿਚ ਕਈ ਵਿਚ ਕਈ ਲੇਖਕਾਂ ਦੀਆਂ ਲਿਖਤਾਂ ਦਰਜ ਹਨ ਇਸ ਲਈ ਇਕੋ ਲਿਖਾਰੀ ਦੀ ਨਹੀਂ ਭਾਸਦੀ।ਇਤਿਹਾਸਕ ਗਵਾਹੀ ਤੋਂ ਪਤਾ ਲਗਦਾ ਹੈ ਕਿ ਇਹ 1775 ਈ. ਵਿਚ ਤਿਆਰ ਕੀਤੀ ਗਈ ਬੀੜ ਦਾ ਉਤਾਰਾ ਸੀ।

ਇਸ ਬੀੜ ਵਿਚ ਬਾਣੀਆ ਦੀ ਤਰਤੀਬ ਇਸ ਪ੍ਰਕਾਰ ਹੈ: ਜਾਪੁ, ਬਚਿਤ੍ਰ ਨਾਟਕ, ਚੰਡੀ ਚਰਿਤ੍ਰ-1, ਚਮਡੀ ਚਰਿਤ੍ਰ -2, ਚੌਬਸਿ ਅਵਤਾਰ, ਬ੍ਰਹਮਾਵਤਾਰ, ਰੁਦ੍ਰਾਵਤਾਰ, ਪਾਰਸਨਾਸ, ਸਸਤ੍ਰ ਨਾਮ ਮਾਲਾ, ਅਕਾਲ ਉਸਤਤਿ, ਗਿਆਨ ਪ੍ਰਬੋਧ,

ਵਾਰ ਦੁਰਗਾ ਕੀ, ਚਰਿਤ੍ਰੋਪਾਖਿਆਂਨ, ਅਸਫੋਟਕ ਕਬਿਤ, ਸਵੈਯੇ 33, ਬਿਸਨਪਦੇ,(ਸਬਦ ਹਜ਼ਾਰੇ), ਸਦ ਅਤੇ ਜ਼ਫ਼ਰਨਾਮਾ (ਗੁਰਮੁਖੀ ਉਤੇ ਫਾਰਸੀ)।

5. **ਬਾਬਾ ਦੀਪ ਸਿੰਘ ਬੀੜ:**
ਗਿਆਨੀ ਗਿਆਨ ਸਿੰਘ 'ਪੰਥ ਪ੍ਰਕਾਸ਼' ਗ੍ਰੰਥ ਵਿਚ ਬਾਬਾ ਦੀਪ ਸਿੰਘ ਵਲੋਂ ਸੰਮਤ 1804 ਬਿ. (1763 ਈ.) ਵਿਚ ਲਿਖੀ ਅਤੇ ਸੰਪਾਦ ਕੀਤੀ ਗਈ ਬੀੜ ਦਾ ਜ਼ਿਕਰ ਕਰਦਾ ਹੈ (ਚੌਪਈ?)। ਪਰ ਭਾਈ ਰਣਧੀਰ ਸਿੰਘ ਅਨੁਸਾਰ ਗਿਆਨੀ ਜੀ ਨੇ ਇਹ ਬੀੜ ਖੁਦ ਨਹੀਂ ਦੇਖੀ (ਸ਼ਬਦਮੂਰਤ-ਦਸਵੀਂ ਪਾਤਸ਼ਾਹ ਦੇ ਗ੍ਰੰਥ ਦਾ, ਸਫਾ 51)। ਕਾਨ੍ਹ ਸਿੰਘ ਨਾਭਾ (1931) ਅਨੁਸਾਰ ਭਾਈ ਮਨੀ ਸਿੰਘ ਅਤੇ ਬਾਬਾ ਦੀਪ ਸਿੰਘ ਬੀੜਾਂ ਇਕੋ ਹਨ।ਜੇ ਬਾਣੀ ਦੀ ਤਰਤੀਬ ਤੇ ਨਜ਼ਰ ਮਾਰੀਏ ਤਾਂ ਬਾਬਾ ਦੀਪ ਸਿੰਘ ਵਾਲੀ ਬੀੜ ਦਾ ਅੰਤ ਸੰਗਰੂਰ ਵਾਲੀ ਬੀੜ ਵਾਂਗ ਅਸਫੋਟਕ ਕਬਿਤ ਤੇ ਅੰਤ ਹੁੰਦਾ ਹੈ। ਪਰ ਇਸ ਬੀੜ ਦਾ ਕੋਈ ਇਇਹਾਸ ਨਹੀਂ ਮਿਲਦਾ ਅਤੇ ਨਾ ਹੀ ਹੁਣ ਇਸ ਦੀ ਕੋਈ ਉਘ-ਸੁਘ ਹੈ। ਇਸ ਦਾ ਕਿਆਸੀ ਨਿਕਾਸ 1857 ਈ. ਤੱਕ ਹੀਜਾਂਦਾ ਹੈ।

6. **ਆਨੰਦਪੁਰੀ (ਹਜ਼ੂਰੀ) ਬੀੜ:**
ਪਿਆਰਾ ਸਿੰਘ ਪਦਮ ਨੇ ਆਪਣੀ ਪੁਸਤਕ, 'ਦਸਮ ਗ੍ਰੰਥ ਦਰਸ਼ਨ' ਵਿਚ ਆਨੰਦਪੁਰੀ ਬੀੜ ਦਾ ਜ਼ਿਕਰ ਕੀਤਾ ਹੈ। ਦਸਿਆ ਜਾਂਦਾ ਹੈ ਕਿ ਇਹ ਬੀੜ ਪਹਿਲਾਂ ਮਹਾਂਰਾਜਾ ਰਣਜੀਤ ਸਿੰਘ ਦੇ ਗ੍ਰੰਥੀ ਦੀਵਾਨ ਸਿੰਘ ਪਾਸ ਸੀ। ਉਸ ਤੋਂ ਬਾਅਦ ਉਸ ਦੇ ਪੁੱਤਰ ਜੀਤ ਸਿੰਘ ਪਾਸ ਚਲੀ ਗਈ, ਜੋ ਮਹਾਂਰਾਜਾ ਦਲੀਪ ਸਿੰਘ ਦਾ ਵਿਦਿਅਕ ਗੁਰੂ ਸੀ ਅਤੇ ਉਸ ਨੇ ਅੱਗੇ ਆਪਣੇ ਪੁੱਤ ਸਤਿੰਦਰ ਸਿੰਘ ਦੇ ਹਵਾਲੇ ਕਰ ਦਿੱਤੀ। ਪਿਆਰਾ ਸਿੰਘ ਪਦਮ ਅਨੁਸਾਰ ਇਹ ਬੀੜ ਗਿਆਨੀ ਸੁਰਿੰਦਰ ਸਿੰਘ ਕੰਵਲ, ਤਰਨਤਾਰਨ ਪਾਸ ਦੱਸਿਆ ਜਾਂਦਾ ਹੈ। ਜਦ ਡਾ. ਜੱਗੀ ਇਸ ਬੀੜ ਨੂੰ ਤਰਨਤਾਰਨ ਦੇਖਣ ਲਈ ਗਿਆ ਤਾਂ ਪਤਾ ਲੱਗਾ ਕਿ ਕੁਝ ਸਾਲ ਪਹਿਲਾਂ ਇਸ ਬੀੜ ਨੂੰ ਗਿਆਨੀ ਸਤਿੰਦਰ ਸਿੰਘ ਦਾ ਭਰਾ ਸ. ਤਾਰਨ ਇੰਦਰ ਸਿੰਘ ਬੰਬਈ ਲੈ ਗਿਆ ਹੈ। ਇਸ ਕਰਕੇ ਇਹ ਬੀੜ ਵਾਚੀ ਨਾ ਜਾ ਸਕੀ। ਮਹਾਂ ਸਿੰਘ ਨੇ ਆਪਣੀ ਪੁਸਤਕ 'ਦਸਮ ਗ੍ਰੰਥ ਦੀ ਹਜ਼ੂਰੀ ਬੀੜ ਦੀ ਰਿਪੋਰਟ' ਬਾਰੇ ਲਿਖਿਆ ਹੈ। ਪਰ ਇਸ ਦਾ ਭਰੋਸੇ ਯੋਗ ਕੋਈ ਇਤਿਹਾਸ ਨਹੀਂ ਮਿਲਦਾ ਸਿਵਾਏ ਇਸ ਦੇ ਕਿ ਇਸ ਦਾ ਪਹਿਲਾ ਜ਼ਿਕਰ ਮਹਾਂਰਾਜਾ ਰਣਜੀਤ ਸਿੰਘ ਕਾਲ (1800-1839 ਈ.) ਤੱਕ ਜਾਂਦਾ ਹੈ।

7. **ਪਟਨਾ ਜੀ ਮਿਸਲ ਬੀੜ:**
ਸਿੱਖ ਇਤਿਹਾਸ ਵਿਚ ਇਸ ਬੀੜ ਦਾ ਵੀ ਮਾਮੂਲੀ ਜਿਹਾ ਜ਼ਿਕਰ ਮਿਲਦਾ ਹੈ। ਭਾਈ ਰਣਧੀਰ ਸਿੰਘ ਹੋਰਾਂ ਆਪਣੀ ਪੁਸਤਕ 'ਸ਼ਬਦਮੂਰਤ-ਦਸਵੀਂ ਪਾਦਸ਼ਾਹ ਦੇ ਗ੍ਰੰਥ ਦਾ' ਵਿਚ ਕਿਹਾ ਹੈ ਕਿ ਇਹ ਬੀੜ ਤਖਤ ਪਟਨਾ ਸਾਹਿਬ ਦੇ ਸੇਵਾਦਾਰ ਵਲੋਂ ਤਿਆਰ ਕੀਤੀ ਗਈ। ਇਸ ਬੀੜ ਦਾ ਮਸੌਦਾ, 'ਦਸਮ ਗੁਰੁ ਬਾਣੀ' ਦੇ ਨਾਂ ਹੇਠਾਂ ਸੰਮਤ 1821 ਬਿ. (1764 ਈ.) ਵਿਚ ਮਿਲਿਆ। ਪਰ ਇਸ ਬੀੜ ਦਾ ਮੌਲਿਕ ਖਰੜਾ ਹੁਣ ਦਰਕਾਰ ਨਹੀਂ ਅਤੇ ਰਣਧੀਰ ਸਿੰਘ ਵੀ ਇਸ ਬਾਰੇ ਚੁੱਪ ਹੈ। ਦੱਸਿਆਂ ਜਾਂਦਾ ਹੈ ਕਿ ਇਸ ਬੀੜ ਦੀ ਕਾਪੀ ਜੰਮੂ ਵਿਖੇ ਸੰਮਤ ਸੁਦੀ 22, 1822 ਬਿ. (1765 ਈ.) ਵਿਚ ਕੀਤੀ ਗਈ। ਪਰ ਕਾਪੀ ਕਿਸ ਨੇ ਕੀਤੀ, ਇਸ ਬਾਰੇ ਕੋਈ ਵਾਕਫੀਅਤ ਨਹੀਂ ਮਿਲਦੀ। ਪਿਆਰਾ ਸਿੰਘ ਪਦਮ ਅਤੇ ਰਣਧੀਰ ਸਿੰਘ ਨੇ ਇਹ ਬੀੜ ਅਕਾਲ ਤਖਤ ਬੁੰਗਾ ਸਾਹਿਬ ਦੇ ਤੋਸ਼ਾਖਾਨਾ ਵਿਚ ਦੇਖੀ ਪਰ ਹੁਣ ਇਸ ਦੀ ਕੋਈ ਕਾਪੀ ਦਰਕਾਰ ਨਹੀਂ।

ਉਪਰੋਕਤ ਬੀੜਾਂ ਵਿਚ ਬਾਣੀਆਂ ਦੀ ਸਮੱਗਰੀ ਅਤੇ ਉਨ੍ਹਾਂ ਦੀ ਤਰਤੀਬ ਵਿਚ ਭਿੰਨਤਾ ਹੈ। ਬੀੜਾਂ ਦੇ ਪਾਠਗਤ ਵਿਸ਼ਲੇਸ਼ਣ (Texual analysis) ਤੋਂ ਪਤਾ ਲਗਦਾ ਹੈ ਕਿ ਇਨ੍ਹਾਂ ਵਿਚ ਛੰਦਾਂ ਦੀ ਤਾਸੀਰ, ਤਰਤੀਬ ਅਤੇ ਕੁਲ ਜੋੜ ਵਿਚ ਕਾਫੀ ਵਖਰਾਉ ਹੈ। ਇਸ ਤੋਂ ਇਹ ਸਾਫ ਜ਼ਾਹਿਰ ਹੁੰਦਾ ਹੈ ਕਿ ਕਥਤ ਦਸਮ ਗ੍ਰੰਥ ਦੀ ਕੋਈ ਟਕਸਾਲੀ ਅਤੇ ਪਰਮਾਣਤ ਬੀੜ ਨਹੀਂ ਮਿਲਦੀ ਜਿਸ ਨੂੰ ਬਿਨਾਸ਼ੱਕ ਨਿਸਚੇ ਨਾਲ ਗੁਰੂ ਗੋਬਿੰਦ ਸਿੰਘ ਜੀ ਦੀ ਕਿਰਤ ਮੰਨਿਆਂ ਜਾ ਸਕੇ। ਇਨ੍ਹਾਂ ਬੀੜਾਂ ਦੀ ਅਕਾਦਮਿਲ ਅਤੇ ਵਿਹਾਰਕ ਖੋਜ ਤੋਂ ਦਸਮ ਗ੍ਰੰਥ ਦੇ ਨਿਕਾਸ ਅਤੇ ਵਿਕਾਸ (Origin and evolution) ਬਾਰੇ ਕੋਈ ਨਿਸਚਿੱਤ ਨਿਰਣਾ ਨਹੀਂ ਲਿਆ ਜਾ ਸਕਦਾ, ਕੇਵਲ ਭਿੰਨ ਭਿੰਨ ਗ੍ਰੰਥਾਂ ਦੇ ਸਮੇਂ ਸਮੇਂ ਸਿਰ ਨਿਰੰਤਰ ਵਿਕਾਸ (Continuous evolution) ਦਾ ਅੰਦਾਜ਼ਾ ਹੀ ਲਾਇਆ ਜਾ ਸਕਦਾ ਹੈ। ਪ੍ਰਮਾਣ ਵਜੋਂ ਡਾ. ਰਤਨ ਸਿੰਘ ਜੱਗੀ (ਦਸਮ ਗ੍ਰੰਥ ਦਾ ਕਰਤ੍ਰਿਤਵ, 1966 ਸਫਾਂ 100-101) ਵਲੋਂ ਚਾਰ ਮਸ਼ਹੂਰ ਬੀੜਾਂ ਦੀਆਂ ਬਾਣੀਆਂ ਦੇ ਛੰਦਾ ਤੇ ਉਨ੍ਹਾਂ ਦੇ ਤਤਕਰਿਆਂ ਦੇ ਅਧਾਰ ਤੇ ਤੁਲਨਾਤਮਿਕ ਵੇਰਵਾ ਪੜ੍ਹਿਆ ਜਾ ਸਕਦਾ ਹੈ।

8. ਲੰਡਨ ਲਾਇਬ੍ਰੇਰੀ ਵਿਚ ਉਪਲਬਦ ਬੀੜਾਂ ਦਾ ਵੇਰਵਾ:
ਕੋਲਬਰੁਕ ਵਾਲੀ ਬੀੜ ਤੋਂ ਸਿਵਾਏ ਲੰਡਨ ਲਾਇਬ੍ਰੇਰੀ ਵਿਚ ਕੁਝ ਹੋਰ ਬੀੜਾਂ ਵੀ ਹਨ ਜਿਨ੍ਹਾਂ ਦਾ ਅੰਗ੍ਰੇਜ਼ਾਂ ਵਲੋਂ ਸਿੱਖ ਇਤਿਹਾਸ ਨਾਲ ਰਾਬਤਾ ਦਿਖਾਇਆ ਗਿਆ ਹੈ। ਡਾ. ਜਸਬੀਰ ਸਿੰਘ ਮਾਨ ਨੇ ਇਨ੍ਹਾਂ ਬੀੜਾਂ ਨੂੰ ਵਾਚਿਆਂ ਵੀ ਹੈ ਅਤੇ ਇਨ੍ਹਾਂ ਦੀਆਂ ਕਾਪੀਆਂ ਕਰਕੇ ਸਿੱਖ ਜਗਤ ਦੀ ਪਰਖ ਪੜਚੋਲ ਲਈ ਮੁਹੱਯਾ ਵੀ ਕੀਤਾ ਹੈ। ਇਨ੍ਹਾਂ ਬੀੜਾਂ ਦਾ ਸੰਖੇਪ ਜਿਹਾ ਜਾਇਜ਼ਾ ਲੈਂਦੇ ਹਾਂ।

1. **ਖਰੜਾ ਨੰ. ਡੀ**-6 **ਦੇਵਨਾਗਰੀ** (**Punja (Mss D-6 In Devnagri Script**):
ਇਸ ਬੀੜ ਦੇ ਅੰਤ ਵਿਚ (Colophone) ਇਸ ਦੀ ਲਿਖਣ ਤਾਰੀਖ 1847 ਈ. ਦਿੱਤੀ ਗਈ ਹੈ। ਇਸ ਉੱਤੇ ਦਿੱਤੀ ਗਈ ਟਿਪਣੀ ਵਿਚ ਕਿਹਾ ਗਿਆ ਹੈ ਕਿ ਇਹ ਬੀੜ ਫਰਬਰੀ, 1856 ਈ. ਵਿਚ ਆਰਟ ਪ੍ਰਦਰਸ਼ਣੀ ਲਈ ਪੈਰਿਸ (Paris Art Exhibition) ਭੇਜੀ ਗਈ ਸੀ ਅਤੇ ਉਦੋਂ ਤੋਂ ਇਹ ਬ੍ਰਿਟਿਸ਼ ਲਾਇਬ੍ਰੇਰੀ ਵਿਚ ਸੁਰੱਖਿਅਤ ਹੈ।ਪਰ ਅਜੇਹੀ ਪਰਦਰਸ਼ਣੀ ਤਾਂ 1855 ਈ. ਵਿਚ ਹੋਈ ਸੀ। ਇਸ ਦੇ ਤਹਿਵੀਲਦਾਰਾਂ ਜਾਂ ਨਿਗਰਾਨਾਂ ਬਾਰੇ ਕੋਈ ਵਾਕਫੀਅਤ ਨਹੀਂ ਮਿਲਦੀ। ਅਰਥਾਤ, ਇਹ ਭਾਰਤ ਵਿਚ ਕਿਸ ਨੇ ਲਿਖੀ, ਕਿੱਥੋਂ ਅਤੇ ਕਦੋਂ ਮਿਲੀ, ਕਿਸ ਕਿਸ ਦੇ ਹੱਥਾਂ ਵਿਚੋਂ ਗੁਜ਼ਰੀ, ਇਨ੍ਹਾਂ ਜ਼ਰੂਰੀ ਤੱਤਾਂ ਬਾਰੇ ਕੋਈ ਉਲੇਖ ਨਹੀਂ ਮਿਕਦਾ। ਇਸ ਓੱਤੇ ਕਮਿਸ਼ਨਰ ਦੀ ਟਿਪਣੀ ਹੈ: "In conformity to the orders of the Governor General of India this volume named, 'Grunth Sahib' published by Gooroo Gobind Singh the founder of the Sikh faith, is hereby presented to the Paris Exhibition Society. It is signed by Pundit Radha Krishin, Ecclesiastical Councillor to His Highness the late Maharajah Runjeet Singh" ਜਾਪਦਾ ਹੈ ਕਿ ਇਹ ਖਰੜਾ ਕਿਸੇ ਗੁਰੂ ਦੇ ਸਿੱਖ ਨੇ ਨਹੀਂ ਲਿਖਿਆ ਜਾਂ ਸੰਪਾਦ ਕੀਤਾ। ਪੰਡਤ ਰਾਧਾ ਕ੍ਰਿਸ਼ਨ ਦੇ ਦਸਤਖ਼ਤ ਤੋਂ ਇਹ ਸਾਫ ਜ਼ਾਹਿਰ ਹੈ ਕਿ ਇਸ ਨੂੰ ਉਸ ਨੇ ਗੋਰੇ ਹਾਕਮਾਂ ਦੀ ਹਿਦਾਇਤ ਹੇਠ ਤਿਆਰ ਕੀਤ ਜਾਂ ਕਿਸੇ ਨਿਰਮਲਾ ਭਾਈ/ਗ੍ਰੰਥੀ ਤੋਂ ਲਿਖਵਾਇਆ।

**ਖਰੜਾ ਨੰ. ਏਡੀਡੀ**-214452 (**Mss ADD 214452):**
ਇਸ ਖਰੜੇ ਦੇ ਸਰਵਰਕ 'ਤੇ ਵੱਡੇ ਵੱਡੇ ਅੱਖਰਾਂ ਵਿਚ ਲਿਖਿਆ ਹੈ: "Dasam Padshah da Dranth or The Book of the Tenth King, Gooroo Govind Singh, Umritsar, 1847, presented to the library on the 11th June, 1856 by Attorney Lewin Bowering". ਤਤਕਰੇ ਦੇ ਵੇਰਵੇ ਵਿਚ ਲਿਖਿਆ ਹੈ, 'ਤਤਕਰਾ ਗ੍ਰੰਥ ਜੀ ਕਾ' ਪਰ ਲਿਖਣ ਤਾਰੀਖ 1898 ਬਿ. (1841 ਈ.) ਦਿੱਤੀ ਹੈ। ਇਸ ਬੀੜ ਦਾ ਕੋਈ ਭਰੋਸੇ ਯੋਗ ਇਤਿਹਾਸ ਨਹੀਂ ਹੈ।

**ਖਰੜਾ ਨੰ. ਪੰਜਾਬੀ ਈ**-1 (**Mss Punjabi E1):**
ਇਸ ਬੀੜ ਦੇ ਅੰਤ ਵਿਚ ਕੋਈ ਲਿਖਣ ਤਾਰੀਖ ਨਹੀਂ ਦੱਤੀ ਗਈ ਪਰ ਸ਼ਾਇਦ ਇਹ 1859 ਈ. ਵਿਚ ਲਿਖੀ ਗਈ ਅਤੇ ਮਹਾਂਰਾਣੀ ਵਿਕਟੋਰੀਆ ਨੂੰ ਭੇਂਟ ਕੀਤੀ ਗਈ। ਲਾਇਬ੍ਰੇਰੀ ਨੂੰ ਕਰਤਾਰਪੁਰ ਦੇ ਗੁਰੂ ਸਾਧੂ ਸੋਢੀ ਵਲੋਂ ਭੇਜੀ ਗਈ। ਇਸ ਬੀੜ 'ਤੇ ਕੋਈ 'ਦਸਮ ਗ੍ਰੰਥ ਜਾਂ ਦਸਵੇਂ ਪਾਦਸ਼ਾਹ ਦਾ ਗ੍ਰੰਥ' ਆਦਿ ਸਿਰਲੇਖ ਨਹੀਂ ਦਿੱਤਾ ਹੋਇਆ। ਇਸ ਦੇ ਮੁਢ ਵਿਚ ਲਿਖਿਆ ਹੈ: ਤਤਕਰਾ ਗ੍ਰੰਥ ਸਾਹਿਬ ਕਾ। ਅੰਤ ਵਿਚ ਲਿਖਾਰੀ ਦਾ ਨਾਂ, ਲਿਖਣ ਸਥਾਨ ਜਾਂ ਤਾਰੀਕ ਵਗੈਰਾ ਨਹੀਂ ਦਿੱਤੇ ਹੋਏ, ਕੇਵਲ ਲਾਹੌਰ ਦੇ ਕਮਾਂਡਰ ਦਾ ਇਕ ਨੋਟ ਹੈ: Copy of original with signatures of guru himself and now in possession of his decendants, Guru Sadhu Sing". ਇਹ ਬੀੜ ਦਰਅਸਲ ਕਰਤਾਰਪੁਰੀ ਬੀੜ ਦੀ ਨਕਲ ਹੈ। ਇਤਿਹਾਸਕ ਗਵਾਹੀ ਅਨੁਸਾਰ ਕਰਤਾਰਪੁਰੀ ਬੀੜ ਮਹਾਂਰਾਜਾ ਰਣਜੀਤ ਸਿੰਘ ਨੇ ਸੋਡੀ ਖਾਨਦਾਨ ਤੋਂ ਆਪਣੀ ਨਿਗਰਾਨੀ ਹੇਠ ਲੈ ਲਈ ਸੀ। ਜਦ ਗੋਰਿਆਂ ਦਾ ਪੰਜਾਬ ਤੇ ਕਬਜ਼ਾ ਹੋਇਆ ਤਾਂ ਇਹ ਉਨ੍ਹਾਂ ਦੇ ਹੱਥ ਲੱਗ ਗਈ। ਕਰਤਾਰਪੁਰ ਦੇ ਸੋਢੀ ਖਾਨਦਾਨ ਨੇ ਇਸ ਬੀੜ ਨੂ ਜੱਦੀ ਜਾਇਦਾਦ ਸਾਬਤ ਕਰਕੇ ਗੋਰਿਆਂ ਤੋਂ ਇਸ ਸ਼ਰਤ ਤੇ ਵਾਪਸ ਲਿਆ ਕਿ ਉਹ ਇਸ ਦੀ ਕਾਪੀ ਕਰਕੇ ਮਹਾਰਾਣੀ ਵਿਕਟੋਰੀਆ ਨੂੰ ਭੇਂਟ ਕਰਨ ਲਈ ਦੇਣਗੇ।

## (ਹ) ਕਥਿਤ ਦਸਮ ਗ੍ਰੰਥ ਅਤੇ ਕੋਲਬਰੁਕ ਬੀੜ ਦੇ ਤਤਕਰਿਆਂ ਦੀ ਤੁਲਨਾ:
ਅਜੋਕਾ ਦਸਮ ਗ੍ਰੰਥ ਸੋਧਕ ਕਮੇਟੀ ਵਲੋਂ 1897 ਈ, ਵਿਚ ਸੰਪਾਦ ਤੇ ਸੋਧਿਆ ਗਿਆ। ਇਸ ਗ੍ਰੰਥ ਦਾ ਸੰਕਲਨ 'ਗੁਰਮਤਿ ਗ੍ਰੰਥ ਪ੍ਰਚਾਰ ਸਭਾ, ਅੰਮ੍ਰਿਤਸਰ' ਦੀ ਨਿਗਰਾਨੀ ਹੇਠ ਸਾਧਾਂ/ਸੰਤਾਂ ਅਤੇ ਮੱਠਾਂ ਦੇ ਡੇਰਿਆਂ ਤੋਂ 32 ਬੀੜਾਂ ਇਕੱਠੀਆ ਕਰਕੇ ਕੀਤਾ ਗਿਆ ਸੀ। ਪਰ ਸੰਪਾਦਨਾ ਤੋਂ ਬਾਅਦ ਛੇਤੀਂ ਹੀ ਇਸ ਗ੍ਰੰਥ ਦੀਬਾਰੇ ਵਾਦ ਵਿਵਾਦ ਸ਼ੁਰੂ ਹੋ

ਗਿਆ ਸੀ, ਲਾਹੌਰ ਵਾਲੇ ਸ. ਗੁਰਮੁਖ ਸਿੰਘ ਵਾਲੇ ਧੜੇ ਨੇ ਇਸ ਨੂੰ ਸਹਿਮਤੀ ਨਹੀਂ ਸੀ ਦਿੱਤੀ ਜੋ ਕੇ ਖਾਲਸਾ ਅਖਬਾਰ ਵਿਚ 1895 ਈ ਵਿਚ ਛਪੀ। ਇਹ ਗ੍ਰੰਥ, ਥੋੜ੍ਹੀਆਂ ਜਹੀਆਂ ਭਿੰਨਤਾਵਾਂ ਉਪਰੰਤ, ਕੋਲਬਰੁਕ ਵਾਲੀ ਬੀੜ ਨਾਲ ਮਿਲਦਾ ਹੈ। ਹੇਠਾਂ ਦੋਹਾਂ ਗ੍ਰੰਥਾਂ ਦੀਆਂ ਬਾਣੀਆਂ ਦੀ ਤਰਤੀਬ ਦਿੱਤੀ ਜਾਂਦੀ ਹੈ।

| ਦਸਮ ਗ੍ਰੰਥ | ਕੋਲਬਰੁਕ ਬੀੜ |
|---|---|
| 1. ਜਾਪੁ | 1. ਜਾਪੁ |
| 2. ਅਕਾਲ ਉਸਤਤਿ | 2. ਅਕਾਲ ਉਸਤਤਿ |
| 3. ਬਚਿਤ੍ਰ ਨਾਟਕ (ਅਪਨੀ ਕਥਾ) | 3. ਬਚਿਤ੍ਰ ਨਾਟਕ (ਅਪਨੀ ਕਥਾ) |
| 4. ਚੰਡੀ ਚਰਿਤ੍ਰ ( ਉਕਤਿ ਬਿਲਾਸ) | 4. ਚੰਡੀ ਚਰਿਤ੍ਰ( ਉਕਤਿ ਬਿਲਾਸ) |
| 5. ਚੰਡੀ ਚਰਿਤ੍ਰ (ਦੂਜਾ) | 5. ਚੰਡੀ ਚਰਿਤ੍ਰ-2 |
| 6. ਵਾਰ ਸ੍ਰੀ ਭਗਉਤੀ ਜੀ ਕੀ | 6. ਵਾਰ ਭਗਉਤੀ ਜੀ ਕੀ |
| 7. ਗਿਆਨ ਪ੍ਰਬੋਧ | 7. ਗਿਆਨ ਪ੍ਰਬੋਧ |
| 8. ਚੌਬੀਸ ਅਵਤਾਰ | 8. ਚੌਬੀਸ ਅਵਤਾਰ |
| 9. ਬ੍ਰਹਮਾਵਤਾਰ | 9. ਬ੍ਰਹਮਾਵਤਾਰ |
| 10. ਰੁਦ੍ਰਾਵਤਾਰ | 10. ਰੁਦ੍ਰਾਵਤਾਰ |
| 11. ਸ਼ਬਦ ਹਜ਼ਾਰੇ | |
| 12. 33 ਸਵੈਯੇ | 11. ਸ਼ਸਤ੍ਰ ਨਾਮਮਾਲਾ |
| 13. ਖਾਲਸਾ ਮਹਿਮਾ | 12. 32 ਸਵੈਯੇ |
| 14, ਸ਼ਸਤ੍ਰ ਨਾਮਮਾਲਾ | 13. ਖਾਲਸਾ ਮਹਿਮਾ, ਸਵੈਯੇ |
| 15. ਚਰਿਤ੍ਰੋਪਾਖਿਆਨ | 14. ਸ਼ਬਦ ਹਜ਼ਾਰੇ |
| 16. ਜ਼ਫ਼ਰਨਾਮਾ- ਹਿਕਾਇਤਾਂ | 15. ਚਰਿਤ੍ਰੋਪਾਖਿਆਨ |
| | 16. ਜ਼ਫ਼ਰਨਾਮਾ -ਹਿਕਾਇਤਾਂ |

ਗੌਹ ਨਾਲ ਪੜ੍ਹਿਆਂ ਇਨ੍ਹਾਂ ਦੋਹਾਂ ਗ੍ਰੰਥਾਂ ਵਿਚ ਬਾਣੀਆ ਦੀ ਤਰਤੀਬ ਅਤੇ ਅੰਦਰਲੀ ਸਮਗਰੀ ਵਿਚ ਥੋੜ੍ਹੇ ਜਹੇ ਅੰਤਰ ਹਨ ਜੋ ਹੇਠ ਦਿੱਤੇ ਜਾਂਦੇ ਹਨ।

1. ਦਸਮ ਗ੍ਰੰਥ ਦੇ ਮੁਕਾਬਲੇ ਤੇ ਕੋਲਬਰੁਕ ਬੀੜ ਵਿਚ ਸ਼ਸਤਰ ਨਾਮਾਲਾ ਸਵੈਯੇ, ਖਾਲਸਾ ਮਹਿਮਾ ਅਤੇ ਸ਼ਬਦ ਹਜ਼ਾਰੇ ਤੋਂ ਪਹਿਲਾਂ ਆਉਂਦਾ ਹੈ।
2. ਦਸਮ ਗ੍ਰੰਥ ਵਿਚ ਸ਼ਬਦ ਹਜ਼ਾਰੇ, ਸਵੈਯੇ ਅਤੇ ਖਾਲਸਾ ਮਹਿਮਾ ਤੋਂ ਪਹਿਲਾਂ ਹੈ ਪਰ ਕੋਲਬਰੁਕ ਵਾਲੀ ਬੀੜ ਵਿਚ ਬਾਅਦ ਵਿਚ ਹੈ।
3. ਦਸ਼ਮ ਗ੍ਰੰਥ ਵਿਚ ਕ੍ਰਿਸ਼ਨਾਵਤਾਰ ਦੇ ਛੰਦਾਂ ਦੀ ਗਿਣਤੀ 2492 ਪਰ ਕੋਲਬਰੁਕ ਬੀੜ ਵਿਚ 2490 ਹਨ। ਦਸਮ ਗ੍ਰੰਥ ਦਾ ਛੰਦ ਨੰ. 2490 ਕੋਲਬਰੁਕ ਵਾਲੀ ਬੀੜ ਵਿਚ ਦਰਜ ਨਹੀਂ। ਇਸ ਛੰਦ ਵਿਚ ਕ੍ਰਿਸ਼ਾਵਤਾਰ ਦੀ ਲਿਖਣ ਤਾਰੀਖ ਸੰਮਤ 1745 (1688 ਈ.) ਦਿੱਤੀ ਹੋਈ ਹੈ। ਸਾਫ ਜ਼ਾਹਿਰ ਹੈ ਕਿ ਇਹ ਛੰਦ ਬਾਅਦ ਵਿਚ ਦਰਜ ਗਿਆ ਤਾਕਿ ਦਸਮ ਗ੍ਰੰਥ ਦੀ ਲਿਖਣ ਤਾਰੀਖ ਅੱਗੇ ਪਾਈ ਜਾ ਸਕੇ।
4. ਦਸਮ ਗ੍ਰੰਥ ਦੇ ਛੰਦ ਨੰ. 1509 ਅਤੇ 1510 ਕੋਰਬਰੁਕ ਵਾਲੀ ਬੀੜ ਵਿਚ ਛੰਦ ਨੰ. 1509 ਵਿਚ ਸੰਮਿਲਤ ਕੀਤੇ ਹੋਏ ਹਨ।
5. ਦਸਮ ਗ੍ਰੰਥ ਵਿਚ ਰਾਮਕਲੀ ਦੇ 10 ਛੰਦ ਹਨ ਜਦਕਿ ਕੋਰਬਰੁਕ ਵਾਲੀ ਬੀੜ ਵਿਚ ਕੇਵਲ 7 ਹਨ।
6. ਦਸਮ ਗ੍ਰੰਥ ਵਿਚ 33 ਸਵੈਯੇ ਹਨ ਜਦਕਿ ਕੋਲਬਰੁਕ ਵਿਚ 32 ਹਨ, ਪਹਿਲਾ ਸਵੈਯਾ ਨਹੀਂ ਹੈ।
7. ਕੋਲਬਰੁਕ ਵਾਲੀ ਬੀੜ ਵਿਚ ਚਰਿਤ੍ਰੋਪਾਖਿਆਨ ਦੇ ਕੁਲ 7556 ਛੰਦ ਹਨ ਪਰ ਦਸਮ ਗ੍ਰੰਥ ਵਿਚ ਕੁਲ 7555 ਹਨ। ਇਹ ਗਿਣਤੀ ਕਰਨ ਵਿਚ ਗ਼ਲਤੀ ਹੈ ਕਿਉਂਕਿ ਚਰਿਤ੍ਰ ਨੰ. 403 ਛੰਦ 7151 ਤੇ ਖਤਮ ਹੁੰਦਾ ਹੈ,

ਚਰਿਤ੍ਰ 404 ਵਿਚ 405 ਛੰਦ ਹਨ ਇਸ ਲਈ ਕੁਲ ਜੋੜ 7556 ਬਣਦਾ ਹੈ ਜੋ ਕੋਲਬਰੁਕ ਵਾਲੀ ਵਿਚ ਦਿੱਤਾ ਗਿਆ ਹੈ।

8. ਕੋਲਬਰੁਕ ਵਾਲੀ ਬੀੜ ਵਿਚ ਜ਼ਫ਼ਰਨਾਮਾ ਅਤੇ ਹਿਕਾਇਤਾਂ ਦੇ ਅਮਤ ਵਿਚ ਚੰਦਾਂ ਦਾ ਕੁਲ ਜੋੜ 858 ਦਿੱਤਾ ਗਿਆ ਹੈ ਪਰ ਦਸਮ ਗ੍ਰੰਥ ਵਿਚ ਅੰਤ ਤੇ ਅਜੇਹਾ ਕੋਈ ਕੁਲ ਜੋੜ ਨਹੀਂ ਹੈ। ਪਰ ਗਿਣਤੀ ਕਰਨ ਨਾਲ ਇਹ ਨੰਬਰ 858 ਹੀ ਬਣਦਾ ਹੈ। ਦਸਮ ਗ੍ਰੰਥ ਵਿਚ ਹਿਕਾਇਤ ਨੰ. 12 ਵਿਚ ਛੇ ਛੰਦ ਵਾਧੂ ਹਨ।

**ਸਾਰੰਸ਼ ਇਹ ਕਿ ਬੋਲਬਰੁਕ ਵਾਲੀ ਬੀੜ ਅਤੇ ਕਥਤ ਦਸਮ ਗ੍ਰੰਥ ਵਿਚ ਕੋਈ ਖਾਸ ਅੰਤਰ ਨਹੀਂ ਹੈ।**

## (ਕ) ਸੋਧਕ ਕਮੇਟੀ ਵਲੋਂ ਸੋਧਿਆ ਦਸਮ ਗ੍ਰੰਥ:

ਫ੍ਰੰਗੀ ਰਾਜ ਵੇਲੇ ਸਿੱਖਾਂ ਦੇ ਗੁਰਦੁਆਰਿਆਂ ਤੇ ਅੰਗ੍ਰੇਜ਼ਾਂ ਨੇ ਮਹੰਤ ਬਠਾ ਰੱਖੇ ਸਨ ਇਸ ਲਈ ਇਨ੍ਹਾਂ ਦੇ ਕੰਟਰੋਕ ਹੇਠਾਂ ਸੋਧਕ ਕਮੇਟੀ ਨੇ ਚਰਚਤ ਦਸਮ ਗ੍ਰੰਥ ਦਾ ਸੰਪਾਦਨ 1895-96 ਵਿਚ ਆਰੰਭਿਆ, 1897 ਈ. ਵਿਚ ਮੁਕੰਮਲ ਕੀਤਾ ਅਤੇ 1900 ਈਂ ਵਿਚ ਪਹਿਲੀ ਵਾਰੀ ਸੰਪੂਰਨ ਗ੍ਰੰਥ ਛਾਪਿਆ ਗਿਆ। ਪਰ ਇਸ ਦੀ ਪ੍ਰਮਾਣਕਤਾ ਬਾਰੇ ਵਾਦ ਵਿਵਾਦ ਵੀ ਨਾਲ ਹੀ ਸ਼ੁਰੂ ਹੋ ਗਿਆ। ਸੰਨ 1895 ਵਿਚ ਹੀ ਗਿਆਨੀ ਸਰਦੂਲ ਸਿੰਘ, ਜੋ ਸੋਧਕ ਕਮੇਟੀ ਦੇ ਮੈਂਬਰ ਸਨ, ਨੇ ਇਕ ਇਸ਼ਤਿਹਾਰ ਵਿਚ ਲਿਖਿਆ ਕਿ ਦਸਮ ਗ੍ਰੰਥ ਸਾਹਬ ਦਾ ਅਸਲੀ ਅਸਵਾਰਾ ਜੀ ਨਾ ਹੋਣ ਕਰਕੇ ਛਾਪੇ ਵਾਲਿਆਂ ਨੇ ਇਸ ਧਰਮ ਪੁਸਤਕ ਨੂੰ ਅਸ਼ੁਧ ਛਾਪਿਆ ਹੈ ਇਸ ਕਰਕੇ ਅਸੀਂ ਇਕ ਕਮੇਟੀ ਬਣਾਈ ਹੈ ਜੋ ਇਸ ਅਸਵਾਰੇ ਨੂੰ ਸੋਧੇਗੀ ਜਿਸ ਲਈ 20 ਅਸਵਾਰੇ ਇਕੱਠੇ ਕੀਤੇ ਜਾਣਗੇ। ਇਸ਼ਤਿਹਾਰ ਪੜ੍ਹ ਕੇ ਇਕ ਗੁਪਤ ਸ਼ਰਧਾਲੂ ਨੇ ਤਿਆਰ ਕੀਤੇ ਜਾ ਰਹੇ ਦਸਮ ਗ੍ਰੰਥ ਵਿਚ ਅਨੇਕ ਗ਼ਲਤੀਆਂ ਕੱਢ ਕੇ "ਖਾਲਸਾ ਅਖ਼ਬਾਰ ਲਾਹੌਰ" ਦੇ ਅਕਤੂਬਰ 5 ਅਤਾ 11, 1895 ਦੇ ਨੰਬਰਾਂ ਵਿਚ 'ਸ਼ੁੱਧੀ ਹੈ ਕਿ ਅਸ਼ੁੱਧੀ ਹੈ' ਨਾਮੀਂ ਸਿਰਲੇਖ ਹੇਠਾਂ ਛਾਪ ਦਿੱਤੀਆਂ। ਇਨ੍ਹਾਂ ਗਲਤੀਆਂ ਵਿਚ ਲਗਾਂ ਮਾਤਰਾਂ ਦੀਆਂ ਗ਼ਲਤੀਆਂ ਦੇ ਨਾਲ ਨਾਲ ਬਾਣੀ ਵਿਚ ਆਏ ਕਵਿਤਾ ਦੇ ਛੰਦਾਂ ਵਿਚ ਵੀ ਗ਼ਲਤੀਆਂ ਕੱਢੀਆਂ। ਇਨ੍ਹਾਂ ਗ਼ਲਤੀਆਂ ਬਾਰੇ ਸਰਦੂਲ ਸਿੰਘ ਗਿਯਾਨੀ ਨੇ ਇਸੇ ਅਖ਼ਬਾਰ ਦੇ ਅਕਤੂਬਰ 25, 1895 ਦੇ ਅੰਕ ਵਿਚ 'ਦਸਮ ਗ੍ਰੰਥ ਸਾਹਿਬ ਜੀ ਦੀ ਸ਼ੁੱਧੀ' ਨਾਮੀਂ ਸਿਰਲਖ ਹੇਠਾਂ ਸਪੱਸ਼ਟੀਕਰਨ ਦਿੰਦਿਆਂ ਕਿਹਾ ਕਿ ਕਮੇਟੀ 18 ਤੋਂ 20 ਜਾਂ ਇਸ ਤੋਂ ਵੀ ਉਪਰ ਦਸਮ ਗ੍ਰੰਥ ਦੇ ਅਸਵਾਰੇ (ਖਰੜੇ) ਵਾਚ ਕੇ ਸ਼ੁੱਧੀ ਕਰਦੀ ਹੈ।

ਸਿੱਧ ਹੈ ਕਿ ਦਸਮ ਗ੍ਰੰਥ ਦੇ ਸ਼ੁੱਧ ਅਤੇ ਅਸ਼ੁੱਧ ਹੋਣ ਦਾ ਸਵਾਲ ਇਸ ਦੇ ਸੰਕਲਨ ਵੇਲੇ ਹੀ ਸ਼ੁਰੂ ਹੋ ਗਿਆ ਸੀ ਅਤੇ ਅੱਜ ਤੱਕ ਚੱਲ ਰਿਹਾ ਹੈ। ਉਸ ਵੇਲੇ ਮਿਲਦੇ ਕੋਈ 32 ਦਸਮ ਗ੍ਰੰਥ ਦੀਆਂ ਬੀੜਾਂ ਵਿਚੋਂ ਕਾਂਟੀ-ਛਾਂਟੀ ਕਰਕੇ ਸੋਧਕ ਕਮੇਟੀ ਨੇ ਅਯੋਕਾ ਦਸਮ ਗ੍ਰੰਥ ਬਣਾਇਆ। ਕਈ ਬੀੜਾਂ ਵਿਚ ਵਾਰ ਮਾਲਕੌਂਸ, ਵਾਰ ਭਗੌਤੀ ਜੀ ਕੀ, ਰਾਗ ਆਸਾ ਅਤੇ ਰਾਗ ਸੋਰਟ ਪਾਤਸ਼ਾਹੀ ਦਸ, ਮਾਝ ਪਾਤਸ਼ਾਹੀ ਦਸ, ਅਸਪਾਟਕ ਕਬਿਤ ਵਗੈਰਾ ਮਿਲਦੇ ਹਨ; ਸੋਧਕ ਕਮੇਟੀ ਨੇ ਇਹ ਦਸਮ ਗ੍ਰੰਥ ਵਿਚ ਸ਼ਾਮਿਲ ਨਹੀਂ ਕੀਤੇ। ਸਵਾਲ ਪੈਦਾ ਹੁੰਦਾ ਹੈ ਕਿ ਕਮੇਟੀ ਨੇ ਕਿਹੜੇ ਪੈਮਾਨੇ ਜਾਂ ਮਿਯਾਰ ਦੇ ਅਧਾਰ ਤੇ ਚਰਚਤ ਦਸਮ ਗ੍ਰੰਥ ਵਿਚ ਅੰਕਤ ਸਾਰੀ ਬਾਣੀ ਨੂੰ ਗੁਰੂ ਗੋਬਿੰਦ ਸਿੰਘ ਸਾਹਬ ਦੇ ਨਾਂ ਲਾ ਦਿੱਤਾ? ਇਸ ਲਈ ਇਸ ਗ੍ਰੰਥ ਦੀ ਪ੍ਰਮਾਣਕਤਾ ਬਾਰੇ ਸ਼ੰਕੇ ਪੈਦਾ ਹੋਣਾ ਕੁਦਰਤੀ ਗੱਲ ਹੈ।

## (ਖ) ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਅਕਾਲ ਤਖਤ ਅਤੇ ਦਸਮ ਗ੍ਰੰਥ:

ਸੰਨ 1925 ਵਿਚ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਹੋਂਦ ਵਿਚ ਆਉਣ ਤੋਂ ਬਾਅਦ ਬਹੁਤੀ ਸ਼ੰਕਾਂ ਕਥਤ ਦਸਮ ਗ੍ਰੰਥ ਵਿਚ ਅੰਕਤ 'ਚਰਿਤ੍ਰੋਪਾਖਿਆਨ' ਬਾਰੇ ਚਲਦੀ ਰਹੀ ਜਿਸ ਵਿਚ ਅਤਿ ਦਰਜੇ ਦੀਆਂ ਅਸ਼ਲੀਲ ਕਥਾ ਕਹਾਣੀਆਂ ਦਾ ਜ਼ਿਕਰ ਹੈ। ਇਨ੍ਹਾਂ ਨੂੰ ਗੁਰੂ ਗੋਬਿੰਦ ਸਿੰਘ ਜੀ ਦੀ ਅਦੁਤੀ ਸ਼ਖਸੀਅਤ ਨਾਲ ਜੋੜਨਾ ਤਾਂ ਇਕ ਪਾਸੇ ਰਿਹਾ, ਕਿਆਸ ਵੀ ਕਰਨਾ ਗੁਰੂ ਸਾਹਿਬ ਦੀ ਸਿੱਧੀ ਬੇਅਦਵੀ ਕਰਨ ਬਰਾਬਰ ਹੈ। ਫਲਸਰੂਪ, ਇਸ ਬਾਰੇ ਸਿੱਖਾਂ ਵਲੋਂ ਹਮੇਸ਼ਾ ਤਿੱਖਾ ਅਤੇ ਕਰਾਰਾ ਇਤਰਾਜ਼ ਕੀਤਾ ਗਿਆ ਹੈ ਅਤੇ ਅਕਾਲ ਤਖਤ ਨੂੰ ਇਸ ਬਾਰੇ ਸਪੱਸ਼ਟੀਕਰਨ ਦੇਣ ਲਈ ਕਿਹਾ ਜਾਂਦਾ ਰਿਹਾ । ਆਖਰ ਨੂੰ 1973 ਵਿਚ ਅਕਾਲ ਤਖਤ ਤੋਂ ਇਕ ਸਪੱਸ਼ਟੀਕਰਨ ਵਿਚ ਕਿਹਾ ਗਿਆ ਕਿ, " 'ਚਰਿਤ੍ਰੋਪਖਯਾਨ' ਜੋ ਦਸਮ ਗ੍ਰੰਥ ਵਿਚ ਅੰਕਿਤ ਹਨ, ਇਹ 'ਦਸਮੇਸ ਬਾਣੀ' ਨਹੀਂ।ਇਹ ਪੁਰਾਤਨ ਹਿੰਦੂ ਮਿਥਿਹਾਸਕ ਸਾਖੀਆਂ ਦਾ ਉਤਾਰਾ ਹੈ"। ਪਰ ਫੇਰ ਵੀ ਕੁਝ ਕੱਟੜ ਸਿੱਖਾਂ ਅਤੇ ਸੰਸਥਾਵਾਂ ਨੇ ਕਥਤ ਦਸਮ ਗ੍ਰੰਥ ਦੀ ਸਾਰੀ ਬਾਣੀ ਨੂੰ ਗੁਰੂ ਗੋਬਿੰਦ ਸਿੰਘ ਨਾਲ ਜੋੜੀ ਰੱਖਿਆ। ਵਾਦ ਵਿਵਾਦ ਉਸੇ ਤਰਾਂ ਮਘਦਾ ਰਿਹਾ ਅੰਤ ਨੂੰ ਸਿੱਖ ਵਿਦਵਾਨਾ ਅਤੇ ਸੱਚੇ

ਸਿੱਖਾਂ ਵਲੋਂ ਜ਼ੋਰ ਪਾਉਣ ਤੇ 6 ਜੂਨ, 2008 ਵਿਚ ਪੰਜ ਸਿੱਖ ਸਾਹਬਾਨ ਦੀ ਇਕੱਤ੍ਰਤਾ ਵਿਚ ਗੁਰਮਤਾ ਪਾਸ ਕੀਤਾ ਗਿਆ ਜਿਸ ਵਿਚ ਲਿਖਿਆ ਗਿਆ ਕਿ,

" ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ 300 ਸਾਲਾ ਗੁਰਤਾ ਗੱਦੀ ਦਿਵਸ ਸਮੁਚੇ ਸਿੱਖ ਪੰਥ ਲਈ 'ਗੁਰੂ ਗ੍ਰੰਥ-ਗੁਰੂ ਪੰਥ' ਦੇ ਸਿਧਾਂਤਾਂ ਪ੍ਰਤੀ ਵਚਨਵਧਤਾ ਪ੍ਰਗਟਾਉਣ ਦਾ ਸੁਨਹਿਰੀ ਮੌਕਾ ਹੈ। ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਅੰਤਿਮ ਹੁਕਮ 'ਸਭ ਸਿੱਖਨ ਕੋ ਹੁਕਮ ਹੈ ਗੁਰੂ ਮਾਨਿਉਂ ਗ੍ਰੰਥ' ਤੇ ਸਿੱਖ ਪੰਥ ਅਮਲ ਕਰਦਿਆਂ ਹੋਇਆਂ ਹਮੇਸ਼ਾ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਆਪਣਾ ਜਾਗਤਿ ਜੋਤਿ ਸਤਿਗੁਰੂ ਸਵੀਕਾਰ ਕੇ ਦ੍ਰਿੜ੍ਹਤਾ ਸਹਿਤ ਪਹਿਰਾ ਦਿੰਦਾ ਆਇਆ ਹੈ। ਸਿੱਖ ਪੰਥ ਨੇ ਹਰ ਕੌਮੀ ਸੰਕਟ ਦੀ ਨਿਵ੍ਰਤੀ ਲਈ ਜੁਗੋ-ਜੁਗ ਅਟੱਲ ਸਾਹਿਬ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਤੋਂ ਰਹਿਨੁਮਾਈ ਗ੍ਰਹਿਣ ਕੀਤੀ ਹੈ। ਸ੍ਰੀ ਦਸਮ ਗ੍ਰੰਥ ਸਬੰਧੀ ਖੜਾ ਕੀਤਾ ਗਿਆ ਵਿਵਾਦ ਬਿਲਕੁਲ ਬੇਲੋੜਾ ਹੈ। ਸਿੱਖ ਪੰਥ ਵਲੋਂ ਦਸਮ ਗ੍ਰੰਥ ਦੀਆਂ ਜਿਨ੍ਹਾਂ ਰਵਾਇਤਾਂ ਨੂੰ ਸਿੱਖ ਰਹਿਤ ਮਰਯਾਦਾ, ਨਿਤਨੇਮ ਅਤੇ ਅੰਮ੍ਰਿਤ ਸੰਚਾਰ ਲਈ ਸਵੀਕਾਰ ਕੀਤਾ ਜਾ ਚੁੱਕਾ ਹੈ, ਉਨ੍ਹਾਂ ਬਾਰੇ ਕਿਸੇ ਨੂੰ ਵਾਦ ਵਿਵਾਦ ਖੜਾ ਕਰਨ ਦਾ ਕੋਈ ਅਧਿਕਾਰ ਨਹੀਂ।ਸਮੁੱਚੇ ਸਿੱਖ ਪੰਥ ਨੂੰ ਵਿਦਿਤ ਹੋਵੇ ਕਿ ਸ੍ਰੀ ਦਸਮ ਗ੍ਰੰਥ ਸਿੱਖ ਪੰਥ ਦੇ ਸਾਹਿਤ ਅਤੇ ਇਤਿਹਾਸ ਦਾ ਅਨਿਖੜਵਾਂ ਅੰਗ ਹੈ, ਪਰ ਇਸ ਨੂੰ ਸ੍ਰੀ ਗੁਰੂ ਗੋਬਿੰਦ ਜੀ ਨੇ ਸਾਹਿਬ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਬਰਾਬਰ ਮਾਨਤਾ ਨਹੀਂ ਦਿੱਤੀ। ਆਪ ਜੀ ਵਲੋਂ ਗੁਰਤਾ ਗੱਦੀ ਕੇਵਲ ਅਤੇ ਕੇਵਲ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਮਿਲੀ ਹੈ, ਇਸ ਕਰਕ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਬਰਾਬਰ ਹੋਰ ਕਿਸੇ ਗ੍ਰੰਥ ਦਾ ਪ੍ਰਕਾਸ਼ ਨਹੀਂ ਕੀਤਾ ਜਾ ਸਕਦਾ"।

ਚਰਚਤ ਦਸਮ ਗ੍ਰੰਥ ਦੇ ਛਪਣ ਤੋਂ ਕੋਈ ਦੋ ਦਹਾਕੇ ਬਾਅਦ ਸਿੱਖ ਗੁਰਦੁਆਰਾ ਐਕਟ, 1925 ਲਾਗੂ ਕੀਤਾ ਗਿਆ ਅਤੇ ਗੁਰਦੁਆਰਿਆਂ ਤੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦਾ ਅਧਿਕਾਰ ਹੋ ਗਿਆ।ਇਸ ਐਕਟ ਵਿਚ ਅਦਾਲਤੀ ਅਮਲੇ ਵਲੋਂ ਸਿੱਖ ਸਿਧਾਂਤਾਂ, ਸੰਸਥਾਵਾਂ, ਗੁਦੁਆਰਿਆਂ ਅਤੇ ਗ੍ਰੰਥਾਂ ਬਾਰੇ ਨਿਰਣੇ ਦਿੱਤੇ ਗਏ। ਅਦਾਲਤ ਦੀ ਦਫਰੀ ਕਾਰਬਾਈ ਵਿਚ ਕਿਹਾ ਗਿਆ ਕਿ ਇਸ ਐਕਟ ਦਾ ਮਕਸਦ ਇਹ ਹੈ ਕਿ ਸਿੱਖਾਂ ਦੇ ਧਾਰਮਕ ਸਮਾਗਮ ਅਤੇ ਰਸਮੋ ਰਿਵਾਜ "ਗੁਰੂ ਗ੍ਰੰਥ ਸਾਹਿਬ" ਦੇ ਸਿਧਾਂਤਾਂ ਅਨੁਸਾਰ ਕੀਤੇ ਜਾਣ। ਐਕਟ ਵਿਚ "ਸਿੱਖ" ਦੀ ਪਰਿਭਾਸ਼ਾ ਕਰਦਿਆਂ ਲਿਖਿਆ ਹੈ ਕਿ 'ਸਿੱਖ ਉਹ ਹੈ ਜੋ ਗੁਰੂ ਗ੍ਰੰਥ ਸਾਹਿਬ, ਦਸ ਗੁਰੂਆਂ ਨੂੰ ਮਾਨਤਾ ਦਿੰਦਾ ਹੈ ਅਤੇ ਕਿਸੇ ਹੋਰ ਧਰਮ ਵਿਚ ਯਕੀਨ ਨਹੀਂ ਰਖਦਾ; ਏਥੇ ਦਸਮ ਗ੍ਰੰਥ ਦਾ ਕੋਈ ਜ਼ਿਕਰ ਨਹੀਂ ਹੈ।ਸਿੱਖ ਗੁਰਦੁਆਰਾ ਐਕਟ ਤੋਂ ਬਾਅਦ ਦਿੱਲੀ ਸਿੱਖ ਗੁਦੁਆਰਾ ਐਕਟ, 1971 ਅਤੇ ਨਦੇੜ ਸਿੱਖ ਗੁਰਦੁਆਰਾ ਐਕਟ, 1973 ਵਿਚ ਵੀ ਇਹੋ ਕਿਹਾ ਗਿਆ ਕਿ ਸਿੱਖ ਉਹ ਹੈ ਜੋ ਗੁਰੂ ਗ੍ਰੰਥ ਸਾਹਿਬ ਵਿਚ ਯਕੀਨ ਰਖਦਾ ਹੈ; ਇਨ੍ਹਾਂ ਐਕਟਾਂ ਵਿਚ ਵੀ ਦਸਮ ਗ੍ਰੰਥ ਦਾ ਨਾਂ ਕਿਤੇ ਨਹੀਂ ਆਉਂਦਾ।ਪਿੱਛੇ ਜਹੇ ਭਾਰਤ ਦੀ ਮਹਾਂ ਅਦਾਲਤ ਵਲੋਂ 'ਗੁਰੂ ਗ੍ਰੰਥ ਸਾਹਿਬ' ਨੂੰ ਕਾਨੂਨ ਪੱਖੋਂ ਇਕ 'ਪੁਰਸ਼' ( Juristic person) ਗਰਦਾਨਿਆ ਗਿਆ ਹੈ।ਅਦਾਲਤੀ ਫੈਸਲੇ ਵਿਚ ਕਿਹਾ ਗਿਆ ਹੈ ਕਿ "ਗੁਰੂ ਗ੍ਰੰਥ ਸਾਹਿਬ" ਨੂੰ ਗੁਦੁਆਰਿਆਂ ਵਿਚ ਇਕ ਗੁਰੂ ਵਾਂਗ ਸਤਿਕਾਰਿਆ ਜਾਂਦਾ ਹੈ ਇਸ ਲਈ ਇਹ ਇਕ 'ਪੁਰਸ਼' ਦੀ ਪਦਵੀ ਦੇ ਸਮਾਨ ਹੈ। ਏਥੇ 'ਗੁਰੂ ਗ੍ਰੰਥ ਸਾਹਿਬ' ਨੂੰ 'ਪੁਰਸ਼' ਦੀ ਪਦਵੀ ਦਿੱਤੀ ਗਈ ਹੈ ਅਤੇ ਦਸਮ ਗ੍ਰੰਥ ਨੂੰ ਕੋਈ ਮਾਨਤਾ ਨਹੀਂ ਦਿੱਤੀ ਗਈ।

## (ਗ) ਅਜੋਕੀ ਸਥਿਤੀ:

ਸਿੱਖ ਧਰਮ 'ਇਕ ਗ੍ਰੰਥ ਇਕ ਪੰਥ' ਦੇ ਸਿਧਾਂਤ ਤੇ ਖੜਾ ਹੈ। ਪਰ ਜੇ ਕਥਤ ਦਸਮ ਗ੍ਰੰਥ ਨੂੰ 'ਗੁਰੂ ਗ੍ਰੰਥ ਸਾਹਿਬ' ਦੇ ਬਰਾਬਰ ਮਾਨਤਾ ਦੇਣ ਦਾ ਉਪਰਾਲਾ ਕੀਤਾ ਗਿਆ ਤਾਂ ਸਿੱਖਾਂ ਵਿਚ ਵੰਡੀਆ ਪੈ ਜਾਣਗੀਆ। ਇਸ ਦੇ ਆਸਾਰ ਦਿਸਣੇ ਸ਼ੁਰੂ ਹੋ ਗਏ ਹਨ। ਕੱਟੜ ਹਿੰਦੂਵਾਦੀ ਸੰਸਥਾਵਾਂ ਦੇ ਪ੍ਰਭਾਵ ਹੇਠ ਤਖਤ ਪਟਨਾ ਸਾਹਿਬ ਅਤੇ ਤਖਤ ਹਜ਼ੂਰ ਸਾਹਿਬ ਦੇ ਜਥੇਦਾਰ ਸੰਬੰਦਤ ਗੁਰਦੁਆਰਿਆਂ ਵਿਚ ਦੋਵੇਂ ਗ੍ਰੰਥ ਬਰੋਬਰਾਬਰ ਪਰਕਾਸ਼ ਕਰੀ ਬੈਠੇ ਹਨ। ਲਗਦਾ ਇਉਂ ਹੈ ਕਿ 100 ਸਾਲ ਬਾਅਦ ਇਤਿਹਾਸ ਮੁੜ ਕੇ ਦੁਹਰਾਇਆ ਜਾ ਰਿਹਾ ਹੈ; ਗੁਰਦੁਆਰੇ ਜਥੇਦਾਰਾਂ ਦੇ ਰੂਪ ਵਿਚ ਮਹੰਤਾਂ ਦੇ ਅਧਿਕਾਰ ਹੇਠ ਆ ਰਹੇ ਹਨ।। ਅਮਗ੍ਰੇਜ਼ਾਂ ਵੇਲੇ ਦੀ ਸਥਿਤੀ ਪੈਦਾ ਹੋ ਰਹੀ ਹੈ ਜਦ ਮਹੰਤ ਉਦਾਸੀਆਂ ਅਤੇ ਨਿਹੰਗਾਂ ਦੇ ਬਲਬੂਤੇ ਗੁਰਦੁਆਰਿਆਂ ਵਿਚ ਦਸਮ ਗ੍ਰੰਥ ਨੂੰ 'ਗੁਰੂ ਗ੍ਰੰਥ ਸਾਹਿਬ' ਦੇ ਬਰਾਬਰ ਪ੍ਰਕਾਸ਼ ਕਰਦੇ ਸਨ ਅਤੇ ਹਰਿਮੰਦਰ ਸਾਹਿਬ ਵਿਚ ਬੁੱਤ ਪੂਜਾ ਹੁੰਦੀ ਸੀ। ਪਹਿਲਾਂ ਇਸ ਕੁਕਰਮ ਵਿਚ ਅਮਗ੍ਰੇਜ਼ ਸ਼ਾਮਿਲ ਸਨ ਅਤੇ ਹੁਣ ਕੱਟੜਵਾਦੀ ਹਿੰਦੂ ਸ਼ਾਮਿਲ ਹਨ। ਪੰਜਾਬ ਵਿਚ ਦਿੱਲੀ ਵਾਲਿਆਂ ਨੇ ਜੁਦਾ ਦਿੱਲੀ ਗੁਰਦੁਆਰਾ ਪ੍ਰਬੰਧਕ ਕਮੇਟੀ ਬਣਾ ਲਈ ਹੈ ਅਤੇ ਹਰਿਆਣਾ ਅਤੇ ਰਾਜਿਸਥਾਨ ਦੇ ਸਿੱਖ ਆਪਣੀ ਆਪਣੀ ਗੁਰਦੁਆਰਾ ਪਬੰਧਕ ਕਮੇਟੀਆਂ ਬਨਾਉਣ ਲਈ ਤਤਪਰ ਹਨ।ਜੇ ਇਹ ਰੁਝਾਨ ਚਲਦਾ ਰਿਹਾ ਤਾਂ ਬਾਹਰ ਵਸਦੇ ਸਿੱਖ ਵੀ ਆਪਣੀਆਂ ਆਪਣੀਆਂ ਪ੍ਰਬੰਧਕ ਕਮੇਟੀਆਂ ਬਨਾਉਣ ਲਈ ਮਜ਼ਬੂਰ ਹੋ ਸਕਦੇ

ਹਨ।ਇਹ ਸਭ ਕੁਝ ਅਕਾਲ ਤਖਤ ਦੀ ਕਮਜ਼ੋਰ ਪੈਂਦੀ ਜਾ ਰਹੀ ਮਾਣ ਮਰਯਾਦਾ ਕਰਕੇ ਹੋ ਰਿਹਾ ਹੈ। ਅਕਾਲ ਤਖਤ ਜੋ ਸਿੱਖਾਂ ਦੀ ਮੀਰੀ-ਪੀਰੀ ਦੇ ਸੰਕਲਪ ਦਾ ਚਿੰਨ ਹੈ, ਕਮਜ਼ੋਰ ਜਥੇਦਾਰਾਂ ਕਰਕੇ ਆਪਣਾ ਰੁਤਵਾ ਗੁਆ ਰਿਹਾ ਹੈ।ਇਤਿਹਾਸਕ ਤੌਰ ਤੇ  ਸਾਰੇ ਤਖਤਾਂ ਦੇ ਜਥੇਦਾਰਾਂ ਨਾਲੋਂ ਅਕਾਲ ਤਖਤ ਦੇ ਜਥੇਦਾਰ ਨੂੰ ਵਧੇਰੇ ਮਾਨਤਾ ਦਿੱਤੀ ਜਾਂਦੀ ਹੈ ਅਤੇ ਉਸ ਤੋਂ ਮੀਰੀ-ਪੀਰੀ ਦੇ ਸੰਕਲਪ ਨੂੰ ਕਾਇਮ ਰੱਖਣ ਦੀ ਆਸ ਕੀਤੀ ਜਾਂਦੀ ਹੈ। ਪਰ ਇਹ ਆਸ ਨਾਉਮੀਦੀ ਵਿਚ ਬਦਲ ਰਹੀ ਹੈ। ਇਸ ਕੁਕਰਮ ਨੂੰ ਧਰਮ ਮਰਯਾਦਾ ਪੱਖੋਂ ਅਤੇ ਜੇ ਲੋੜ ਪਈ ਤਾਂ ਕਾਨੂੰਨੀ  ਤੌਰ ਤੇ ਰੋਕਣ  ਦਾ ਵਕਤ ਆ ਗਿਆ।

ਸਨ 1925 ਦੇ ਪੰਜਾਬ ਐਕਟ VIII ਅਨੁਸਾਰ ਸ਼ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਹੋਂਦ ਵਿਚ ਆਈ। ਮਹੰਤਾਂ ਦੇ ਪ੍ਰਬੰਧ ਹੇਠ ਖਲਤ ਮਲਤ ਹੋ ਚੁਕੇ ਸਿੱਖ ਸਿਧਾਂਤਾਂ ਨੂੰ ਮੁੜਕੇ ਬਹਾਲ ਕਰਨ ਲਈ 1927 ਵਿਚ ਇਕ 'ਰਹਿਤ ਮਰਯਾਦਾ ਕਮੇਟੀ' ਸਥਾਪਤ ਕੀਤੀ ਜਿਸ ਨੇ 1927-1944 ਦੌਰਾਨ ਰਹਿਤ ਮਰਯਾਦਾ ਮੁਕੰਮਲ ਕੀਤੀ। ਪੰਜਾਂ ਅਕਾਲ ਤਖਤਾਂ ਦੇ ਜਥੇਦਾਰ ਵੀ ਇਸ ਕਮੇਟੀ ਦੇ ਮੈਂਬਰ ਸਨ ਜਿਨ੍ਹਾਂ ਨੇ ਇਸ ਨੂੰ ਮਾਨਤਾ ਦਿੱਤੀ। ਇਹ ਰਹਿਤ ਮਰਯਾਦਾ 'ਗੁਰੂ ਮਾਨਿਉਂ ਗ੍ਰੰਥ' ਦੇ ਸਿਧਾਂਤ  ਤੇ ਅਦਾਰਤ ਹੈ, ਬਾਕੀ ਦੀਆਂ ਸਾਰੀਆਂ ਮੱਧਾਂ ਇਸ ਸਿਧਾਂਤ ਦੀ ਪਾਲਣਾ ਕਰਦੀਆਂ ਹਨ। ਇਸ ਸਿਧਾਂਤ  ਦੀ ਸਰਵੋਤਮਤਾ ਨੂੰ ਨਿਸਚਿਤ ਬਨਾਉਣ ਲਈ 1944 ਵਿਚ ਪੰਜਾਬ ਐਕਟ VIII ਵਿਚ ਸੋਧ ਕੀਤੀ ਗਈ। ਇਸ ਸੋਧ ਦੇ ਐਕਟ 11 ਅਨੁਸਾਰ, ਜੇ ਸ਼ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦਾ ਕੋਈ ਮੈਂਬਰ, ਗੁਰਦੁਆਰੇ ਦਾ ਕਾਮਾ ਜਾਂ ਤਖਤਾਂ ਦੇ ਜਥੇਦਾਰ ਕੋਈ ਧਾਰਮਕ ਕੁਰੀਤੀ ਵਿਚ ਭਾਈਵਾਲ ਬਣਦੇ ਹਨ ਤਾਂ ਸ਼ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਉਸ ਨੂੰ ਬਰਖਾਸਤ ਕਰ ਸਕਦੀ ਹੈ। ਧਾਰਮਕ ਕੁਤਾਹੀ  ਦੀ ਇਕ ਉਪ-ਧਾਰਾ f (ਪੰਜਾਬ ਐਕਟ ਦੇ ਕਾਂਡ 11, ਮੁੱਖ ਧਾਰਾ 134) ਅਨੁਸਾਰ ਜੇ ਕੋਈ ਪ੍ਰਬੰਧਕ ਕਿਸੇ ਧਾਰਮਕ ਕੁਰੀਤੀ ਜਾਂ ਕੁਕਰਮ ਕਰਕੇ ਕਸੂਰਵਾਰ ਠਹਿਰਾਇਆ ਜਾਂਦਾ ਹੈ ਤਾਂ ਕਮੇਟੀ ਉਸ ਦੀ ਛੁੱਟੀ ਕਰ ਸਕਦੀ ਹੈ। ਪਰ ਪਟਨਾ ਸਾਹਿਬ  ਅਤੇ ਹਜ਼ੂਰ ਸਾਬਿ ਦੇ ਜਥੇਦਾਰਾਂ ਨੇ, ਰਹਿਤ ਮ੍ਰਯਾਦਾ ਤੇ ਦਸਤਖਤ ਕਰਨ ਉਪਰੰਤ ਅਤੇ ਐਕਟ ਦੀ ਇਸ ਧਾਰਾ ਨੂੰ ਜਾਣਦਿਆਂ ਹੋਇਆਂ ਵੀ ਕਥਤ ਦਸਮ ਗ੍ਰੰਥ ਨੂੰ 'ਗੁਰੂ ਗ੍ਰੰਥ ਸਾਹਿਬ' ਦੇ ਬਰਾਬਰ ਪ੍ਰਕਾਸ਼ ਕਰੀ ਰੱਖਿਆ। ਅਰਥਾਤ ਮਹੰਤਾਂ ਵਾਲੀ ਪ੍ਰਥਾ ਨੂੰ ਬਰਕਰਾਰ ਰੱਖਿਆ ਜੋ ਅੱਜ ਤੱਕ ਚੱਲ ਰਹੀ ਹੈ। ਸਿੱਧੇ ਸ਼ਬਦਾਂ ਵਿਚ ਉਨ੍ਹਾਂ ਨੇ ਗੁਰੂ ਗੋਬਿੰਦ ਸਿੰਘ ਜੀ ਦੇ ਹੁਕਮ 'ਗੁਰੂ ਮਾਨਿਉਂ ਗ੍ਰੰਥ' ਦੀ ਕੋਈ ਪਰਵਾਹ ਨਹੀਂ ਕੀਤੀ। ਇਸੇ ਐਕਟ ਦੀ ਉਪ-ਧਾਰਾ g ਅਨੁਸਾਰ ਜੇ ਕੋਈ ਮੈਂਬਰ 'ਗੁਰੂ ਗ੍ਰੰਥ ਸਾਹਿਬ' ਦੇ ਸਿਧਾਂਤਾਂ ਤੋਂ ਉਲਟ ਗੁਰਦੁਆਰੇ ਵਿਚ ਜਾਂ ਲੋਕ ਸਥਾਨ ਤੇ ਕਿਸੇ ਕਰਮਕਾਂਡ ਨੂੰ ਮਾਨਤਾ ਦਿੰਦਾ ਹੈ ਜਾਂ ਉਸ ਵਿਚ ਭਾਈਵਾਲ ਬਣਦਾ ਹੈ ਤਾਂ ਉਸ ਨੂੰ ਵੀ ਬਰਖਾਸਤ ਕੀਤਾ ਜਾ ਸਕਦਾ ਹੈ। ਕਈ ਅਕਾਲੀ  ਲੀਡਰ/ਮੈਂਬਰ ਬੋਟਾਂ ਦੀ ਖਾਤਰ ਹਿੰਦੂ ਕਰਮਕਾਂਡਾਂ ਅਨੁਸਾਰ ਮੱਥਿਆਂ ਤੇ ਟਿੱਕੇ ਲਗਵਾ ਕੇ ਜਾਂ ਧੋਤੀਆਂ ਪਹਿਨ ਕੇ ਹਵਨਾਂ ਵਿਚ ਸ਼ਰੇਆਮ ਭਾਗ ਲੈਂਦੇ ਹਨ।ਬੋਟਾਂ ਦੀ ਖਾਤਰ ਸੰਤਾਂ/ਮਹੰਤਾਂ ਦੇ ਡੇਰਿਆਂ, ਮੱਠਾਂ ਅਤੇ ਟਕਾਲਾਂ ਦੇ ਗੁਰਦੁਆਰਿਆਂ ਵਿਚ ਪ੍ਰਵਾਣਤ ਰਹਿਤ ਮਰਯਾਦਾ ਦਾ ਘਾਣ ਕੀਤਾ ਜਾ ਰਿਹਾ ਹੈ। ਕਈ ਸਥਾਨਾਂ ਤੇ ਦਸਮ ਗ੍ਰੰਥ ਨੂੰ 'ਗੁਰੂ ਗ੍ਰੰਥ ਸਾਹਿਬ' ਦੇ ਬਰਾਬਰ ਮਾਨਤਾ ਦਿੱਤੀ ਜਾ ਰਹੀ ਹੈ; ਇਤਿਹਾਸ ਮੁੜ ਕੇ ਦੁਹਰਾਇਆ ਜਾ ਰਿਹਾ ਹੈ। ਪਰ ਯਾਦ ਰਹੇ ਕਿ ਜਦ ਵੀ ਕਿਸੇ ਸਰਕਾਰ ਜਾਂ ਕਿਸੇ ਸੰਸਥਾ ਨੇ 'ਇਕ ਪੰਥ-ਇਕ ਗ੍ਰੰਥ' ਅਤੇ ਰਹਿਤ ਮਰਯਾਦਾ ਦੇ ਸੂਤਰ, 'ਗੁਰੂ ਮਾਨਿਉਂ ਗ੍ਰੰਥ' ਨੂੰ ਤੋੜਨ ਦੀ ਕੋਸ਼ਿਸ਼ ਕੀਤੀ ਹੈ, ਉਸ ਨੂੰ ਮੂੰਹ ਦੀ ਖਾਣੀ ਪਈ ਹੈ। ਗੁਰੂ ਗ੍ਰੰਥ ਦੀ ਮਾਣਤਾ ਨੂੰ ਗੰਧਲਾ ਕਰਨ ਲਈ ਅਮਗ੍ਰੇਜ਼ਾਂ ਨੇ ਦਸਮ ਗ੍ਰੰਥ ਪੈਦਾ ਕਰ ਲਿਆ। ਇਸ ਨੂੰ ਮਾਨਤਾ ਦੁਆਉਣ ਲਈ ਗੁਰਦੁਆਰਿਆਂ ਵਿਚ ਮਹੰਤਾਂ, ਟਕਸਾਲਾਂ ਦੇ ਔਹਦੇਦਾਰਾਂ ਅਤੇ ਨਿਰਮਲਿਆਂ ਨੂੰ ਬਿਠਾ ਦਿੱਤਾ। ਪਰ ਪਿਰ ਵੀ ਇਹ ਅਦਾਰੇ 'ਗੁਰੂ ਗ੍ਰੰਥ ਸਾਹਿਬ' ਪ੍ਰਤੀ ਸਿੱਖਾਂ ਦੀ ਅਤਿਅੰਤ ਸ਼ਰਧਾ ਅਤੇ ਇਸ ਦੀ ਸਰਵੋਤਮਤਾ ਨੂੰ ਨਾ ਤੋੜ ਸਕੇ। ਇਸ ਤੱਥ ਦੀ ਮਹਾਨਤਾ ਨੂੰ ਸਵੀਕਾਰ ਕਰਦੇ ਹੋਏ ਮੈਲਕਮ ਨੇ ਆਪਣੀ ਪੁਸਕ Sketch of the Sikhs, 1810, ਦੇ ਅਮਤ ਵਿਚ ਭਵਿਖਬਾਣੀ ਕੀਤੀ ਸੀ ਜਿਸ ਦਾ ਤੋੜਸਾਰ ਇਸ ਪਰਕਾਰ ਹੈ: ਵੈਰਾਗੀ ਬੰਦੇ ਬਹਾਦਰ ਨੇ ਆਪਣੇ ਆਪ ਨੂੰ ਗਿਆਰਵਾਂ ਗੁਰੂ ਥਾਪ ਕੇ ਗੁਰੂ ਗੋਬਿੰਦ ਸਿੰਘ ਦੇ ਸੰਕਲਪ, 'ਗੁਰੂ ਮਾਨਿਉਂ ਗ੍ਰੰਥ' ਨੂੰ ਤੋੜਨਾ ਚਾਹਿਆ ਪਰ ਬੁਰੀ ਤਰਾਂ ਫੇਲ ਹੋ ਗਿਆ। ਇਸੇ ਤਰਾਂ ਹੋ ਸਕਦਾ ਹੈ ਕਿ ਅਮਮ੍ਰਿਤਸਰ ਦੇ ਅਕਾਲੀ ਹੁਕਮਰਾਨ, ਟਕਸਾਲਾਂ ਦੇ ਕਰਤਾ ਧਰਤਾ ਅਤੇ ਗੁਦੁਆਰਿਆਂ ਦੇ ਨਿਰਮਲੇ ਜੋ ਗੁਰੂ ਗ੍ਰੰਥ ਨੂੰ ਪੜ੍ਹਦੇ ਅਤੇ ਸਤਿਕਾਰਦੇ ਹਨ, ਗੁਰੂ ਗ੍ਰੰਥ ਪ੍ਰਤੀ ਸ਼ਰਦਾ ਵਿਚ ਥੋੜ੍ਹੀ ਬਾਹਲੀ ਤਬਦੀਲੀ ਲਿਆਉਣ, ਪਰ ਗੁਰੂ ਗੋਬਿੰਦ ਸਿੰਘ ਜੀ ਦੇ 'ਗੁਰੂ ਮਾਨਿਉਂ ਗ੍ਰੰਥ' ਦੇ ਸੰਕਲਪ ਨੂੰ ਤੋੜਨਾ ਮੁਸ਼ਕਲ ਜਾਪਦਾ ਹੈ।

ਅੱਜ ਵੀ ਅਮਗ੍ਰੇਜ਼ਾਂ ਦੇ ਸਮੇਂ ਵਾਲੀ ਸਥਿਤੀ ਪੈਦਾ ਹੋ ਰਹੀ ਹੈ। ਅਕਾਲੀ ਪਾਰਟੀ ਜਿਸਦਾ ਵਿਧਾਨ ਸੈਕੂਲਰ ਹੈ ਸ਼ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਅਤੇ ਅਕਾਲ ਤਖਤ  ਨੂੰ ਕੰਟ੍ਰੋਲ ਕਰਦੀ ਹੈ. ਅਜ ਕਲ ਇਕ ਪਾਸੇ ਤਾਂ ਕੱਟੜ ਹਿੰਦੂ ਪਾਰਟੀ ਨਾਲ ਹਮ-ਬਿਸਤਰ (Bed-fellow) ਬਣੀ ਹੋਈ ਹੈ ਅਤੇ ਦੂਜੇ ਪਾਸੇ ਵੋਟਾਂ ਲੈਣ ਖਾਤਰ ਸੰਤ-ਸਮਾਜ, ਟਕਸਾਲਾਂ, ਪਟਨੇ

ਅਤੇ ਹਜ਼ੂਰ ਸਾਹਿਬ ਦੇ ਜਥੇਦਾਰਾਂ ਨਾਲ ਭਾਈਵਾਲੀ ਦਿਖਾ ਰਹੀ ਹੈ।ਉੱਪਰੋਂ ਕੱਟੜ ਹਿੰਦੂ ਸੰਸਥਾਵਾਂ  ਸਿੱਖ ਧਰਮ ਨੂੰ ਹਿੰਦੂ ਰੰਗਣ ਦੇਣ ਲਈ ਇਨ੍ਹਾਂ ਗੱਠ ਜੋੜਾਂ ਨੂੰ ਪੱਕਾ ਕਰਨ ਵਿਚ ਤੁਲੀ ਹੋਈ ਹੈ। ਚਾਲ ਉਹੋ ਪੁਰਾਣੀ ਫ਼ੰਗੀਆਂ ਵਾਲੀ ਹੈ ਪਰ ਹੁਣ ਫ਼ੰਗੀ ਕਾਲੇ ਜਾਂ ਕਣਕ ਵੰਨੇ ਰੰਗ ਦੇ ਹਨ,  ਤੇੜ ਧੋਤੀ ਬਨੈਣ ਪਾਈ ਹੋਈ ਹੈ ਅਤੇ ਮੱਥੇ ਤੇ ਟਿੱਕੇ ਲਾਏ ਹੋਏ ਹਨ। ਮਕਸਦ ਵੀ ਫ਼ੰਗੀਆਂ ਵਾਲਾ ਹੀ ਲਗਦਾ ਹੈ-ਗੁਰਦੁਆਰਿਆਂ ਵਿਚ ਕਥਤ ਦਸਮ ਗ੍ਰੰਥ ਨੂੰ ਪ੍ਰਕਾਸ਼ ਕਰਨਾ ਅਤੇ ਇਸ ਵਿਚਲੀ ਕਰਮਕਾਂਡਾਂ ਵਾਲੀ ਅਕਾਉਤੀ ਬਾਣੀ ਨੂੰ ਪਰਚਾਰ ਕੇ ਸਿੱਖਾਂ ਨੂੰ ਹਿੰਦੂ ਬਨਾਉਣਾ।ਪਰ ਗੁਰੂ ਗੋਬਿੰਦ ਸਿੰਘ ਦੇ ਸਕੰਲਪਾਂ, ਇਕ 'ਗ੍ਰੰਥ-ਇਕ ਪੰਥ' ਅਤੇ 'ਗੁਰੂ ਮਾਨਿਉਂ ਗ੍ਰੰਥ' ਨੂੰ ਕਦੇ ਵੀ ਖਲਤ ਮਲਤ ਨਹੀਂ ਕੀਤਾ ਜਾ ਸਕਦਾ। ਸਾਰੀਆਂ ਸਿੱਖ ਧਰਮ ਵਿਰੋਧੀ ਰਾਜਸੀ ਧਿਰਾਂ ਨੂੰ ਇਹ ਯਾਦ ਰਖਣਾ ਚਾਹੀਦਾ ਹੈ ਕਿ ਇਤਿਹਾਸ ਹਮੇਸ਼ਾ ਆਪਣੇ ਆਪ ਨੂੰ ਦੁਹਰਾਉਂਦਾ ਹੈ; ਦੁਵਾਰਾ ਵੀ ਸ਼ੀਘਰ ਹੀ ਦੁਹਰਾਏਗਾ!

Biodata Dr. Gurmel Singh Sidhu

Professor, Department of Biology, California State University, Fresno, CA. 93740

Education Ph.D. in Genetics, University of British Columbia. Canada. Editorship and Review Board Activities: Phytopathology (Associate Editor) Canadian Journal of Botany Canadian Journal of Microbiology American Journal of Genetics Membership in Professional Societies Genetics Society of Canada Genetics Society of America American Phytopathology Society American Association for the Advancement of Science, Sigma XI Committees. Served on National committees: The Genetics Committee, American, Phytopathological Society, Plant Germplasm Committee. Internationa l: International Plant Pathology Congress, International Congress of Genetics, Participation in Symposia by Invitation FAO and International Atomic Energy Agency, Viena, Austria, International Congress of Genetics, Moscow, Russia International Congress of Plant Protection Washington, USA, NATO Advanced Study Institute, Athens, Greece ,NATO Advanced Study Institute, Rome, Italy, International Congress of Plant Pathology, Melbourne, Australia; International Plant Protection Congress, Jerusalem. Israel.

Publications Over 100 papers in Science (Published in Refried Journals).  Books in Punjabi Punjabi Poetry (Dubidha, Baechaen Saddee, Apaerian Vatan, Siffar Saffar, Sukhian, Kuhraam), Collected works of Poetry, Shabdan Da Shagan,Paschveen Punjabi Poetry, Khulli Kavita de Map Dand (Literary Criticism). Books in Science (Punjabi) AIDS-Jeevan Atay Cloning Articles In Religious and Social Studies (Publishing Pending) Mool Mantar Dee Viakhiia, Analysis of a Ph. D. Thesis in Theology, Khalsa Shabad dee Viakhia, Punjabi Boli Daa Nikaas de Vikaas, Dunnian Dae Dharmaan Da Tulnatmic Adhian, Guru Granth Sahib Which Vigianik Suchaan Dee Pasheengoee, etc. Book: Aad Granth Ton Dasam Granth Takk.